ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੋਈ ਭਾਈ ਅਜਿਤੇ ਰੰਧਾਵੇ ਦੀ

# ਗੋਸ਼ਟ

( ਭਾਈ ਬਾਲੇ ਵਾਲੀ ਪੁਰਾਤਨ ਜਨਮ ਸਾਖੀ
ਹੱਥ ਲਿਖਤ ਵਿਚੋਂ ਉਤਾਰਾ ਕੀਤਾ )

ਦਾਸਨ ਦਾਸ :

**ਮੰਗਲ ਸਿੰਘ ਨਾਮਧਾਰੀ,**

**ਡੇਰਾ ਸੰਤਾਂ, ਨੌਸ਼ਹਿਰਾ ਮੱਝਾ ਸਿੰਘ**

**ਜ਼ਿਲਾ ਗੁਰਦਾਸਪੁਰ (ਪੰਜਾਬ)**





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਭੂਮਿਕਾ

ਸ੍ਰੀ ੧੦੮ ਹਜ਼ੂਰ ਮਹਾਰਾਜ ਜੀ ਸੰਤ ਹਰਨਾਮ ਸਿੰਘ ਜੀ ਕਿਲੇ ਵਾਲਿਆਂ ਦੀ ਕ੍ਰਿਪਾ ਪ੍ਰੇਰਨਾ ਨਾਲ ਜਨਮ ਸਾਖੀ ਭਾਈ ਬਾਲੇ ਵਾਲੀ ਵਿਚੋਂ ਭਾਈ ਅਜਿਤੇ ਰੰਧਾਵੇ ਦੀ ਗੋਸ਼ਟ, ਸਾਖੀ ਸੰਗਤਾਂ ਦੀ ਭੇਟ ਕਰ ਰਿਹਾ ਹਾਂ ॥ ਇਹ ਸ੍ਰੀ ਗੁਰੂ ਨਾਨਕ ਜੀ ਦੇ ਬਚਨ ਜੋ ਅਜਿਤੇ ਰੰਧਾਵੇ ਨਾਲ ਹੋਏ ਹਨ ॥ ਉਸ ਸਾਖੀ ਦਾ ਉਤਾਰਾ ਕੀਤਾ ॥ ਇਹ ਮਹਾਰਾਜ ਜੀ ਦੇ ਹੁਕਮ ਨਾਲ ਸੰਗਤਾਂ ਦੀ ਭੇਟ ਹੈ ॥ ਕਿ ਜਿਥੋਂ ਵੀ ਕੋਈ ਪੁਰਾਣੀ ਪੋਥੀ ਲਭੇ ਲੈ ਆਓ ॥ ਤੇ ਆਪ ਜੀ ਨੇ ਬਚਨ ਕੀਤਾ ਸੀ "ਕਿ ਇਹ ਜਨਮ ਸਾਖੀ ਜਿਥੋਂ ਵੀ ਲਭੇ ਲੈ ਆਓ" ਤੇ ਅਜਿਤੇ ਰੰਧਾਵੇ ਦੀ ਗੋਸ਼ਟ ਵਾਲੀ ਸਾਖੀ ਉਤਾਰ ਕਰਕੇ ਛਪਵਾਓ ॥ ਸੋ ਇਹ ਜਨਮ ਸਾਖੀ ਬੜੀ ਖੋਜ ਕਰਦਿਆਂ ਸੰਤ ਗੁਪਾਲ ਸਿੰਘ ਜੀ ਨੇ ਲਭੀ ਸੀ ॥ ਤੇ ਪੁਰਾਣੀ ਹੱਥ ਦੀ ਲਿਖੀ ਹੋਈ ਸੰਮਤ ੧੭੨੧ ਬਿਕ੍ਰਮੀ ਸੰਮਤ ਹੈ ॥ ਜਦੋਂ ਦੀ ਲਿਖੀ ਹੈ ॥ ਚੌਦਾਂ ਪਾਤਸ਼ਾਹੀਆਂ ਤੇ ਸੱਤਰ ਜਾਮੇ ਭਗਤ ਜਨ ਲਿਖੇ ਹਨ ॥ ਏਹ ਉਸ ਜਨਮ ਸਾਖੀ ਵਿਚੋਂ ਉਤਾਰ ਕਰਕੇ ਅਜਿਤੇ ਰੰਧਾਵੇ ਦੀ ਗੋਸ਼ਟ ਸੰਗਤਾਂ ਦੀ ਭੇਟ ਕਰਦਾ ਹਾਂ ॥ ਮਹਾਰਾਜ ਜੀ ਦੇ ਹੁਕਮ ਨਾਲ ਸੰਗਤਾਂ ਪੜ੍ਹ ਕੇ ਲਾਭ ਪ੍ਰਾਪਤ ਕਰਨ ॥ ਇਸ ਤੋਂ ਪਹਿਲਾਂ ਹਜ਼ੂਰ ਮਹਾਰਾਜ ਜੀ ਨੇ ਹੁਕਮ ਕੀਤਾ ਸੀ ਕਿ ਬਾਹਰਵੀਂ ਪਾਤਸ਼ਾਹੀ ਦਾ ਗੁਰ ਬਿਲਾਸ ਛਪਵਾ ਕੇ ਸੰਗਤ ਵਿਚ ਵਰਤਾਓ। ਸੋ ਛਪਵਾ ਕੇ ਵਰਤਾਇਆ ਗਿਆ ਸੀ ॥ ਹੁਣ ਇਹ ਸਾਖੀ ਛਪਵਾ ਕੇ ਸੰਗਤਾਂ ਨੂੰ ਭੇਟ ਕੀਤੀ ਜਾਂਦੀ ਹੈ। ਹਜ਼ੂਰ ਮਹਾਰਾਜ ਗਰੀਬ ਨਿਵਾਜ ਦੇ ਹੁਕਮ ਨਾਲ ॥ ਪੜ੍ਹ ਕੇ ਰਹਿਤ ਅਤੇ ਗੁਰੂ ਕੇ ਬਚਨਾਂ ਤੇ ਸੰਗਤ ਚਲੇ ॥

ਮੰਗਲ ਸਿੰਘ ਨਾਮਧਾਰੀ
ਡੇਰਾ ਸੰਤਾਂ ਨੁਸ਼ਹਿਰਾ ਮੱਝਾ ਸਿੰਘ
ਗੁਰਦਾਸ ਪੁਰ (ਪੰਜਾਬ)



# ਸ਼ੁਧੀ ਪੱਤਰ

| ਪੰਨਾ | ਸਤਰ | ਸ਼ੁਧ | ਅਸ਼ੁਧ |
|---|---|---|---|
| ੨ | ੬ | ਉਦਾਸੀ | ਉਦਾ ਸੀ |
| ੨ | ੧੯ | ਸਿਖ | ਿ ਖ |
| ੮ | ੯ | ਆਇਆ | ਅਇਆ |
| ੧੫ | ੬ | ਕਿਸੇ ਪਾਸੋਂ | ਪਾਸੋਂ |
| ੨੦ | ੪ | ਵਿਰਲਾ ਹੀ | |
| ੨੦ | ੫ | ਕਾ | ਕਿ |
| ੨੧ | ੧ | ਨਹੀ | ਨਾ ਨਹੀ |
| ੨੧ | ੮ | ਕਰਮ | ਕਰਮਾ |
| ੨੩ | ੧੬ | ਸਬਦੁ | ਸਬਦ |
| ੨੭ | ੧੭ | ਨੋ | ਨੇ |
| ੨੮ | ੪ | ਗੁਰੂ ਕਾ ਆਸਣ | ਗੁਰੂ ਆਸਣ |
| ੩੯ | ੧੨ | ਤਿਸ | ਕਿਸ |
| ੪੦ | ੧੩ | ਪਰਮੇਸਰ | ਪਰਮੋਸਰ |
| ੪੧ | ੧੧ | ਜਿਤਨੇ | ਜਤਨੇ |
| ੪੩ | ੧੫ | ਹੋਵੇਗੀ | ਹੋਵੇਗਾ |
| ੪੪ | ੧੦ | ਐਸਾ | ਆਸਾ |
| ੪੪ | ੧੯ | ਕੇ | ਕ |
| ੪੫ | ੩ | ਹੋਂਦਾ ਹੈ | ਹੋਂਦਾ |
| ੪੫ | ੯ | ਬਲ ਉਪਜੈ ਨ ਬਲੁ ਖਿਸੈ | ਬਲੁ ਬਲ ਉਪਜੈ ਨ |
| ੪੫ | ੮ | ਕੇ | ਜੋ |
| ੪੫ | ੧੬ | ਸ਼ਾਧ ਜੋ ਹੈਨਿ | ਸਾਧ ਹੈਨਿ |
| ੪੬ | ੪ | ਕੇ | ਕ |
| ੪੬ | ੧੨ | ਰਲਦਾ | ਚਲਦਾ |
| ੪੭ | ੩ | ਅਰੁ | ਅਰੂ |
| ੫੭ | ੧੧ | ਕਿਤੇ | ਕਤੇ |
| ੫੪ | ੯ | ਕੇ | ਕ |
| ੬੬ | ੨ | ਜੂਨਿ | ਜਨਿ |
| ੬੬ | ੧੭ | ਕੇਹੜੇ | ਕੇਹੜ |
| ੭੮ | ੧੨ | ਰਾਂਤੀ | ਗਤੀ |
| ੭੮ | ੧੫ | ਭੂਲਿ | ਭੁਲਿ |
| ੭੯ | ੧੦ | ਨਿੰਦਾ | ਨਿੰਦਕ |
| ੮੮ | ੧੧ | ਇਸਨਾਨ | ਇਨਸਾਨ |
| ੯੧ | ੧੫ | ਤਿਸ | ਤਿ |

# ਰਹਿਤਨਾਮਾ

## ਪਾਤਸ਼ਾਹੀ ੧੨ਵੀਂ

### ੧ਓ ਸਤਿਗੁਰ ਪ੍ਰਸਾਦਿ ॥

ਲਿਖਤੁਮ ਰਾਮ ਸਿੰਘ, ਹੋਰ ਸਮੂੰਹ ਖਾਲਸਾ ਜੀ ਭਣੀ ਦਾ, ਸਮੂੰਹ ਖਾਲਸ਼ੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੁਲਾਈ ਪ੍ਰਮਾਨ ਕਰਨੀ ਹੋਰ ਰਹਿਤ ਨਾਮਾ ਸਮੂੰਹ ਸ਼ੰਗਤ ਦੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠ ਕ ਗੜਵਾ ਜਲ ਦਾ ਲਜਾਇ ਕਰ ਮਦਾਨ ਹੋਇ ਔਣਾ। ਦੋ ਵਾਰੀ ਗੜਵਾ ਮਾਂਜਨਾ. ਮਦਾਨ ਤਸਤ੍ਰ ਲਾ ਕੇ ਜਾਣਾ, ਦਾਤਨ ਕਰਨੀ, ਫੇਰ ਗਿਸ਼ਨਾਨ ਕਰਨਾ, ਦਾਣੀ ਪੜ੍ਹਨੀ, ਜੋ ਕੰਠ ਨਾ ਹੋਵੇ ਤਾਂ ਕਠ ਕਰ ਲੈਣਾ। ਸਰਬ ਮਾਈ ਭਾਈ ਸਰਬ ਨੇ। ਜਪੁ—ਜਾਪੁ ਦੁਹਾਂ ਦੇ ਹਜਾਰੇ ਕਠ ਕਰਨੇ। ਰਹਿਰਾਸ, ਆਰਤੀ, ਸੋਹਲਾ' ਏਤੰਨੀ ਤਾਂ ਤਾਂ ਜ਼ਰੂਰ ਹੀ ਕੰਠ ਕਰਨੀ। ਸੀਲ ਸੰਤੋਖੁ ਸਭ ਨੇ ਰਖਨਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ, ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। ਜੇ ਕੋਈ ਭਜਨੁ ਪੁਛ ਕੇ ਨਾ ਕਰੂਗਾ ਉਸਦਾ ਮੂੰਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ ਬੋਲ ਕਬੋਲ ਸਹਿ ਜਾਣਾ ਸਭ ਦਾ। ਜੇ ਕੋਈ ਮਾਰੇ ਕੁਛ ਤਾਂ ਵੀ ਖਿਮਾ ਕਰਨੀ। ਤੁਸਾਂ ਦਾ ਰਛਕ ਗੁਰੂ ਹੈ। ਹਰਿ ਵਖਤ ਤੁਸੀਂ ਬਹੁਤ ਆਪਣੀ ਭਲਾਈ ਛੁਪਾਉਣ ਦੀ ਕਰਨੀ। ਹਰਿ ਵਖਅ ਦੁਵਾਨੁ ਲਾਉਣਾ, ਹਰਿ ਦਿਨ ਸਬਦੁ ਕੀਰਤਨ ਕਰਨਾ। ਜੇਕਰ ਜਗ ਕਹਨਾ ਹੋਵੇ ਤਾਂ ਚੌਕਾ ਦੇਣਾ। ਭਾਂਡੇ ਕੋਰੇ ਲਿਆਉਣੇ। ਚੋਕੇ ਵਿਚ ਚਰਨ ਧੋਇਕੇ ਬੜਨਾ ਅਰ ਹੋਮ ਭੀ ਕਰਨਾ। ਪਹਿਲੇ ਚੌਕਾ ਦੇਣਾ ਹੋਮ ਦੀ ਜਗ। ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾਂ ਬੇਰੀ ਪਾਉਣੀ - ਫੂਕ ਨਹੀਂ ਮਾਰਨੀ ਹੋਮ ਵਿਚ। ਪੋਥੀਆਂ ਉਤੋਂ ਬਾਣੀ ਪੜ੍ਹਨੀ [ ਚਉਪਈ, ਜਪੁ, ਜਾਪੁ, ਚੰਡੀ ਚਰਿਤ੍ਰ ਦੂਸਰਾ, ਅਕਾਲ-ਉਸਤਤਿ

ਛੇਵਾਂ ਆਦਮੀ ਅਹੂਤੀਆਂ ਪਾਵੇ। ਸਤਵਾਂ ਮਗਰੋਂ ਨਾਲ ਹੀ ਜਲ ਦਾ ਛਿੱਟਾ ਦੇਵੇ ਥੋੜਾ। ਕੋਈ ਜੋ ਕਰਮੁ ਕਰੇ ਜਾਰੀ ਚੋਰੀ, ਤਾਂ ਕਿਸੇ ਹੀ ਥਾਂ ਦੀਵਾਨ ਵਿਚ ਨਹੀਂ ਵੜਨ ਦੇਣਾ ਜੇ ਕਰ ਜੋਰਾਵਰ ਹੋਵੇ ਤਾਂ ਸਭਨਾਂ ਨੇ ਇਹ ਅਰਦਾਸ ਕਰਨੀ। ਜੀ ਏਹ ਆਦਮੀ ਏਥੇ ਆਉਣ ਜੋਗਾ ਹੀ ਨਾ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀਂ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰ ਜੀ ਸਭਨੇ ਹੱਥ ਜੋੜਨੇ ਪ੍ਰਮੇਸਰ ਅਗੇ। ਜੋ ਹੇ ਮਹਾਰਾਜ! ਸਾਡਾ ਧਰਮੁ ਬਣਿਆ ਰਹੇ ਜੀ। ਹੋਰ ਕਛਾਂ ਰਖਣੀਆਂ ਪਉਚਾ ਪਾਕੇ ਪਉਚਾ ਲਹੁਣਾ। ਹੋਰ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀਂ ਕਿਸੇ ਨੇ। ਹੋਰ ਜੀ ਕਿਸੇ ਨੇ ਧੀ ਭੈਣ ਦਾ ਪੰਸਾ ਨਹੀਂ ਲੈਣਾ ਵਟਾ ਨਹੀਂ ਕਰਨਾ। ਸਦਾ ਗੁਰੂ ਗੁਰੂ ਜਪਦੇ ਰਹਿਣਾ। ਦਾਰੂ ਮਾਸ ਨਹੀਂ ਖਾਣਾ ਪੀਣਾ। ਖੌਫ਼ ਰਖਣਾ ਗੁਰੂ ਸਚੇ ਦਾ ਹਰ ਦਮ। ਦੋ ਪਹਿਰ ਰਾਤ ਰਹਿੰਦੀ ਉਠਣਾ ਜੰਗਲ ਜਾਣ ਸਮੇਂ ਜਲ ਦਾ ਗੜਵਾ ਅਤੇ ਸੇਲਾ ਲੈਕੇ ਜੰਗਲ ਜਾਣਾ। ਜੰਗਲ ਟੋਇਆ ਪੁਟ ਕੇ ਬੈਠਨਾ। ਫੇਰ ਜੰਗਲ ਤੇ ਮਿਟੀ ਪਾ ਦੇਣੀ। ਜੰਗਲ ਵਲ ਵੇਖਣਾ ਨਹੀਂ ਮਤ ਮਾਰੀ ਜਾਂਦੀ ਹੈ। ਦੋ ਵਾਰੀ ਗੜਵਾ ਮਾਂਜਨਾ, ਪਵਿਤਰ ਜਗ੍ਹਾ ਤੋਂ ਮਿਟੀ ਲੈਕੇ ਪੰਜ਼ ਵਾਰੀ ਹਥ ਪੈਰ ਮਾਂਜਨੇ। ਫਿਰ ਪੰਜ ਇਸ਼ਨਾਨ ਕਰਕੇ ਦਾਤਨ ਕਰਨੀ। ਦਾਤਨ ਪਾਣੀ ਤੋਂ ਬਿਨਾਂ ਨਹੀਂ ਕਰਨੀ। ਫਿਰ ਸਣੇ ਕੇਸੀਂ ਇਸ਼ਨਾਨ ਕਰਨਾ। ਕਪਾਹੇ (ਸੂਤੀ) ਲੀੜੇ ਜੰਗਲ ਵਾਲੇ ਧੋ ਲੈਣੇ। ਨਾਮ ਜਪਣਾ ਤੇ ਬਾਣੀ ਪੜ੍ਹਨੀ। ਬਾਣੀ ਕੰਠ ਨਾ ਹੋਵੇ ਤਾਂ ਕੰਠ ਕਰਨੀ। ਚੀਤਾ [ਪੇਸ਼ਾਬ] ਪਿਛੋਂ ਜਲ ਵਰਤਨਾ। ਫਿਰ ਪੰਜ ਇਸ਼ਨਾਨਾ ਕਰਨਾ। ਮਾਸ ਸ਼ਰਾਬ ਨਹੀਂ ਖਾਣਾ ਪੀਣਾ।

ੴ ਸਤਿਗੁਰ ਪ੍ਰਸਾਦਿ ॥

# ਗੋਸਟ ਭਾਈ ਅਜਿਤੇ ਰੰਧਾਵੇ ਨਾਲ ਹੋਈ

॥ ਮਹਲਾ ੧ ॥

ਇਕ ਦਿਨ ਗੁਰੂ ਬਾਬਾ ਨਾਨਕ ਜੀ ਨਗਰ ਕਰਤਾਰਪੁਰ ਧਰਮਸਾਲਾ ਵਿਚ ਸਬਦੁ ਗਾਂਵਦਾ ਸੀ ॥ ਸ੍ਰੀ ਰਾਗੁ ਮਹਲਾ ॥੧॥ ਕੋਟਿ ਕੋਟੀ ਮੇਰੀ ਆਰਜਾ ਪਉਣ ਪੀਅਣ ਅਪਿਆਉ ॥ ਚੰਦ ਸੂਰਜਿ ਦੁਇ ਗੁਫੈ ਨ ਦੇਖਾ ਸੁਪਨੈ ਸਵਣ ਨ ਥਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇ ਵਡਿ ਆਖਾ ਨਾਉ ॥੧॥ ਸਾਚਾ ਨਿਰੰਕਾਰ ਨਿਜ ਥਾਉ ॥ ਸੁਣਿ ਸੁਣਿ ਆਖਣਿ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥ ਕੁਸਾ ਕਟੀਆ ਵਾਰ ਵਾਰ ਪੀਸਣ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਇ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇ ਵਡਿ ਆਖਾ ਨਾਉ ॥੨॥ ਪੰਖੀ ਹੋਇ ਕੈ ਜੇ ਭਵਾਂ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕੁਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇ ਵਡਿ ਆਖਾ ਨਾਉ ॥੩॥ ਨਾਨਕ ਕਾਗਦਿ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲਿਖਣ ਪਉਣ ਚਲਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇ ਵਡਿ

ਆਖਾ ਨਾਉ ॥੪॥ ਸ੍ਰੀ ਗੁਰੂ ਬਾਬੇ ਨਾਨਕ ਜੀ ਏਹ ਸਬਦੁ ਗਾਵਿਆ ਉਦਾਸ ਰੂਪ ਬੈਰਾਗ ਦੇ ਘਰਿ ॥ ਤਾਂ ਭਾਈ ਅਜਿਤੇ ਰੰਧਾਵੇ ਸੁਣਿਆ ॥ ਸੁਣਿ ਕਰ ਡਰਿ ਗਇਆ । ਡਰਿ ਕੈ ਭੈਮਾਨ ਹੋਇ ਕਰਿ ਹਜੂਰਿ ਗੁਰੂ ਬਾਬੇ ਪਾਸਿ ਹੱਥ ਜੋੜਿ ਕੇ ਆਇਆ ॥ ਜਾ ਦੇਖੇ ਤਾ ਸਬਦ ਕਰ ਕੈ ਬਾਬਾ ਬੈਰਾਗ ਕਰਦਾ ਹੈ॥ ਬਹੁਤ ਉਦਾਸੀ ਕੇ ਘਰਿ ਹੈ ॥ ਤਾ ਮਥਾ ਟੇਕ ਕਰਿ ਬੈਠਾ ॥ ਤਾਂ ਭਾਈ ਅਜਿਤਾ ਰੰਧਾਵਾ ਗੁਰੂ ਬਾਬੇ ਕਾ ਸੁਭਾਉ ਦੇਖ ਕੈ ਬਹੁਤ ਹੀ ਦਲਗੀਰ ਹੋਇਆ ॥ ਜਾ ਘੜੀਆਂ ਦੁਇ ਬੀਤੀਆਂ ਤਾਂ ਸਤਿਗੁਰੂ ਦਇਆਲ ਹੋਇਆ ॥ ਤਾਂ ਆਖਿਆ ਬਚਾ ਤੂੰ ਭੈ ਮਾਨ ਕਿਉਂ ਹੋਂਦਾ ਹੈਂ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਤੇਰਾ ਬਚਨ ਸੁਣਿ ਕੈ ਬਹੁਤ ਮਨਿ ਵਿਚ ਗਿਣਤੀ ਆਈ ਹੈ ॥ ਜੇ ਭਾਵੈ ਤਾਂ ਅਰਦਾਸਿ ਸੁਣੀਐ ॥ ਤਾਂ ਬਚਨ ਹੋਇਆ ਬਚਾ ਅਜਿਤਿਆ ਅਰਦਾਸ ਗੁਰੂ ਸੁਣਦਾ ਹੈ ॥ ਜੋ ਕਛੁ ਪੁਛੈਂਗਾ ਸੋ ਨਿਸਾ ਹੋਇਗੀ ॥ ਤਾਂ ਗੁਰੂ ਕੇ ਬਚਨ ਪਾਇ ਕਰਿ ਅਜਿਤੇ ਰੰਧਾਵੇ ਅਰਦਾਸਿ ਕੀਤੀ ॥ ਜੀ ਸਚੇ ਪਾਤਿਸਾਹ ਜੇ ਤੂੰ ਮਿਹਰਵਾਨ ਹੋਇਆ ਹੈਂ ਤਾਂ ਇਸ ਪਦ ਕਾ ਵੀਚਾਰ ਸਮਝਾਈਐ ॥ ਤਾਂ ਬਚਨੁ ਹੋਆ ॥ ਸਾਬਾਸਿ ਬਚਾ ਅਜਿਤਿਆ ਤੈਂ ਭਲੀ ਬਾਤਿ ਪੁਛੀ ॥ ਇਹ ਪੁਛੁ

ਏਹੋ ਜੇਹੇ ਲੋੜੀਅਨਿ ॥ ਜਿਤੁ ਕਰਿ ਕੇ ਸਿਖੀ ਕਾ ਉਧਾਰ ਹੋਵੈ । ਬਚਾ ਅਜਿਤਿਆ ਤੈਂ ਭਲੀ ਬਾਤਿ ਪੁਛੀ ॥ ਇਸ ਪਦ ਕਾ ਬੀਚਾਰੁ ਏਹ ਹੈ ॥ ਜੇ ਕੋਈ ਕਹੈ ਜੇ ਮੈਂ ਬੇ ਸੁਮਾਰ ਕੀ ਕੀਮਤਿ ਪਾਈ ॥ ਤਾਂ ਨਹੀਂ ਪਾਈ ਜਾਤੀ ॥ ਉਸ ਦੇ ਵਾਸਤੇ ਕਿਤਨੇ ਜਤਨ ਕਰਦੇ ਹੈਨਿ ॥ ਜੇ ਕੋਈ ਆਖੈ ਜੇ ਮੈਂ ਪਉਣ ਕਾ ਅਹਾਰ ਕਰਾਂ ਅਰੁ ਮੇਰੀ ਆਰਜਾ ਕੋਟਿ ਹੋਵੈ ॥ ਅਤੇ ਫੇਰਿ ਆਖੇ ਜੋ ਪਉਣ ਅਹਾਰ ਕੀਤੇ ਕਛੂ ਨਾਹੀ ਹੋਂਦਾ ॥ ਜਿਚਰ ਚੰਦਿ ਸੂਰਜ ਇਕ ਹੂੜਾ ਵਿਚਿ ਨਾ ਹੋਵਨਿ ਤਿਚਰ ਸੁਪਨੈ ਸਉਣ ਨਾਹੀ ਮਿਲਦਾ ॥ ਅਤੇ ਸਚੇ ਨਿਰੰਕਾਰ ਕਾ ਵਾਸ ਜੋ ਹੈ ਸੋ ਨਿਜ ਥਾਉ ਵਿਚ ਹੈ ॥ ਜਾ ਨਿਜ ਥਾਉ ਵਿਸੈ ਤਾਂ ਆਵਾ ਗਵਨ ਤੇ ਰਹਤ ਹੋਵੈ ॥ ਨਿਜ ਥਾਉ ਏਹ, ਜੋ ਆਪਣੇ ਘਟ ਵਿਚਿ ਪਰਮੇਸਰ ਵਸਦਾ ਹੈ ॥ ਅਤੇ ਜੋ ਬੇ ਸੁਮਾਰ ਦੀ ਦਰਗਾਹ ਵਲਿ ਵਿਸਦਾ ਹੈ ॥ ਤਾਂ ਉਰਕ ਅੰਤ ਕਿਛੁ ਨਾਹੀ ॥ ਜਿਸ ਕਰ ਕੈ ਉਸਦੀ ਕੀਮਤਿ ਪਵੈ ॥ ਤਿਸ ਦਾ ਕੇ ਵਡ ਕਰ ਕੈ ਨਾਵ ਸਲਾਹੀ ॥ ਜੋ ਏ ਵਡਿ ਸਾਹਿਬ ਹੈ ॥ ਪਰੁ ਸੁਣਿ ਸੁਣਿ ਬੇਦ ਸਾਸਤ੍ਰ ॥ ਸਿਧਿ ਸਾਦਿਕ ਉਲਾਸ ਕਰਦੇ ਹੈਨਿ ॥ ਪਰਮੇਸਰ ਸਰਬ ਮਈ ਹੈ ॥

ਪਰੁ ਡਿਠਾ ਕਿਨੇ ਨਾਹੀ ॥ ਜੋ ਇਸ ਰੰਗ ਰੂਪ ਵਿਚਿ ਹੈ ॥ ਤਿਸਿ ਕਰ ਕੈ ਜੇ ਭਾਵਸੁ ਤਾਂ ਕਰੈ ਤਮਾਉ ॥ ਤਿਸ ਕੇ ਅੰਤ ਕਾਰਣਿ ਕੇਤੇ ਉਪਾਉ ਕਰਦੇ ਹੈਨਿ ॥ ਜੋ ਕਿਵੈ ਬੇ ਸੁਮਾਰ ਕਾ ਅੰਤ ਆਵੈ ॥ ਭਾਈ ਅਜਿਤਿਆ ਜੇ ਕੋਈ ਆਖੈ ਹਉ ਪੰਖੀ ਹੋਇ ਕੈ ਭਵਾਂ ਅਤੇ ਸੈ ਅਸਮਾਨੀ ਉਡਿ ਕੈ ਜਾਇ ਚੜ੍ਹਾਂ ॥ ਅਤੇ ਨਾ ਕਿਛੂ ਖਾਵੈ ਨਾ ਕਿਛੁ ਪੀਵੈ ॥ ਅਤੇ ਨਦਰੀ ਭੀ ਕਿਸੇ ਕੋ ਨਾ ਆਵੈ ॥ ਤਾਂ ਭੀ ਕੀਮਤਿ ਬੇ ਸੁਮਾਰ ਕੀ ਪਾਈ ਨਾਹੀਂ ਜਾਂਦੀ ॥ ਉਸ ਦਾ ਅੰਤੁ ਕੋਈ ਨਾਹੀ ਜਾਣਦਾ ॥ ਅਤੇ ਜੇ ਕੋਈ ਆਪ ਕੁਹਾਇ ਕੁਹਾਇ ਕੈ ਕਟਿ ਕਟਿ ਲੈ ਚਰੀ ਕਰ ਕੈ ਚਾਹਿ ਪੀਸਾਈਐ ॥ ਅਤੇ ਜੇ ਭਸਮ ਹੋਇ ਕੈ ਖੇਹ ਨਾਲਿ ਰਲਿ ਜਾਵੈ ਤਾ ਉਸਦੀ ਕੀਮਤਿ ਨਾਹੀ ਪਉਂਦੀ ॥ ਅਰੁ ਜੇ ਕੋਈ ਕਹੈ ॥ ਜੋ ਮੈਂ ਪਰਮੇਸਰ ਕਾ ਨਾਉ ਲਿਖਿ ਪੜ੍ਹਿ ਭਾਉ ਕਰੀ, ਅਤੇ ਮਸਿ ਤੇ ਕਲਮ ਕੀ ਤੋਟਿ ਕਦੇ ਆਵੈ ਨਾਹੀ ॥ ਅਤੇ ਪਉਣ ਕੀ ਨਿਆਈ ਲਿਖਣ ਚਲਾਇ ਜਾਣਦਾ ਹੋਵੈ ॥ ਤਾਂ ਭੀ ਬੇ ਸੁਮਾਰੁ ਕੀ ਕੀਮਤ ਨਹੀਂ ਪਉਦੀ ॥ ਅਤੇ ਰਹਿਦਾ ਭੀ ਇਸ ਕੇ ਬੀਚ ਹੈ ॥ ਸਰਬ ਮਹਿ ਸਮਾਇਆ ਹੈ ॥ ਅਰੁ

ਆਖਿਆ ਨਹੀਂ ਜਾਂਦਾ ॥ ਪਰ ਜੇ ਕੋਈ ਉਸ ਕੇ ਦੁਆਰੇ ਪਰ ਜਾਇ ਕੇ ਢਹਿ ਪਵੈ ਪਾਲਾ ਤਾਉ ਸਿਰਿ ਝਲੈ ॥ ਪਰ ਜੇ ਭਾਵਸੁ ਤਾਂ ਕਿਤੇ ਵੇਲੇ ਸਮ੍ਹਾਲ ਕਰੈ ॥ ਨਾਹੀ ਤਾਂ ਚਤੁਰਾਈਂ ਨਾਹੀ ਪਾਇਆ ਜਾਂਦਾ ॥੧॥ ਤਾਂ ਫੇਰਿ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ, ਇਥੇ ਕਿਹੁ ਹੋਰ ਵਰਤਾਰਾ ਵਰਤਿਆ ਹੈ ॥ ਅਤੇ ਸੰਸਾਰ ਹੋਰਨਾਂ ਬਾਤਾਂ ਵਿਚ ਪਚਿ ਪਚਿ ਮਰਦਾ ਹੈ ॥ ਜੋ ਅਮਕਾ ਬੇਦ ਸੁਣੀਐ ਅਮਕਾ ਧਰਮੁ ਕਰੀਐ ॥ ਤਾਂ ਪਰਮੇਸਰ ਕਉ ਮਿਲੀਐ ॥ ਇਹ ਬਾਤ ਕਿਉ ਕਰਿ ਹੈ ਜੀ ॥ ਤਾਂ ਬੋਲਣਾ ਹੋਇਆ ॥ ਸਲੋਕ । ਨ ਭੀਜੈ ਰਾਗੀ ਨਾਦੀ ਬੇਦੁ ॥ ਨ ਭੀਜੈ ਸੁਰਤੀ ਗਿਆਨੀ ਜੋਗ ॥ ਨ ਭੀਜੈ ਸੋਗੀ ਕੀਤੇ ਰੋਜ ॥ ਨ ਭੀਜੈ ਰੂਪੀ ਮਾਲੀ ਰੰਗਾ ॥ ਨ ਭੀਜੈ ਬਾਹਿਰ ਬੈਠਿਆਂ ਸੁੰਨਿ ॥ ਨ ਭੀਜੈ ਭੇੜਿ ਮਰਹਿ ਭਿੜ ਸੂਰ ॥ ਨ ਭੀਜੈ ਕੇਤੇ ਹੋਵਹਿ ਧੂੜਿ ॥ ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ ॥੨॥ ਤਿਸ ਕਾ ਪਰਮਾਰਥੁ ॥ ਭਾਈ ਅਜਿਤਿਆ ਉਹ ਬੇ ਸੁਮਾਰ ਅਗਮ ਪਰਮੇਸਰ ਹੈ ॥ ਬੇ ਪਰਵਾਹੁ ਹੈ ॥ ਨਾਹੀ ਭਿਜਦਾ ॥ ਭਾਵੇਂ ਕੋਈ ਰਾਗ ਨਾਦ ਗਾਵੈ ਭਾਵੈ ਬੇਦ ਸੁਣੈ ।

ਭਾਵੈਂ ਕੋਈ ਗਿਆਨ ਸੁਰਤਿ ਕਰੈ ॥ ਭਾਵੈਂ ਕੋਈ ਸੋਗ ਕਰ ਕੈ ਬਹੈ । ਨਾ ਰੂਪ ਮਾਲ ਕੈ ਭਿਜਦਾ ਹੈ ॥ ਨ ਦਾਨ ਪੁੰਨ ਕੀਤੇ ਭਿਜਦਾ ਹੈ ॥ ਸੁਣਿ ਭਾਈ ! ਸੂਰਮੇ ਕਾ ਮਹਾਤਮੁ ਵਡਾ ਹੈ । ਕਹਿੰਦੇ ਹੈਨਿ ਜੋ ਭਿੜਿਆਂ ਮਰੀਐ ਤਾਂ ਭੀ ਨਾਹੀਂ ਭਿਜਦਾ ॥ ਜੇ ਕਹੈ ਹਉ ਧੂੜ ਹੋਇ ਰਹਾਂ ਤਾਂ ਭੀ ਪਰਮੇਸਰ ਨਾਹੀ ਭਿਜਦਾ ॥ ਬਿਨਾ ਸਚੇ ਨਾਮੁ ਨਾਹੀ ਭਿਜਦਾ ॥ ਸਚੁ ਨਾਮੁ ਜੋ ਹੈ ਸੋ ਮਨਿ ਕੇ ਅੰਤਰਿ ਹੈ ॥ ਲਿਖਿਆ ਹੋਆ ਹੈ, ਉਸ ਕਾ ਰੂਪ ਹੈ ਸਚੁ ॥ ਹੋਰੁ ਚਤੁਰਾਈਐ ਕੀਤੇ ਓਹੁ ਨਾਹੀ ਭਿਜਦਾ ॥ ਬੇਦ ਸ਼ਾਸਤ੍ਰ ਪੁਰਾਨ ਏਹੁ ਜੋਗ ਅਭਿਆਸ ਜੋ ਹੈ ॥ ਸੋ ਭੀ ਸਾਧਾਂ ਕੇ ਬਚਨ ਹੈਨਿ ॥ ਪਰ ਤ੍ਰਿਹੁ ਗੁਣਾ ਕਾ ਵਰਤਾਰਾ ਹੈ ॥ ਬਚਾ ਸਤਿ ਵਾਦੀ ਹੋਇ ਰਹੀਐ ॥ ਨਿੰਦਾ ਅਤੇ ਚਿੰਦਾ ਕਿਸੇ ਦੀ ਨ ਕਰੀਐ ॥ ਜੋ ਕਛੁ ਪਰਮੇਸਰ ਕੀ ਪੈਦਾਇਸ਼ ਹੈ ਸੋ ਸਭ ਸਤਿ ਹੈ ॥ ਸਲੋਕ ॥ ਜੂਠ ਨ ਰਾਗੀ ਜੂਠਿ ਨ ਵੇਦੀਂ। ਜੂਠ ਨ ਚੰਦ ਸੂਰਜ ਕੀ ਭੇਦੀਂ ॥ ਜੂਠਿ ਨ ਅੰਨੀ ਜੂਠ ਨ ਨਾਈ ॥ ਜੂਠ ਨ ਮੀਂਹ ਵਰਸੈ ਸਭ ਥਾਈਂ ॥ ਜੂਠਿ ਨਾ ਧਰਤੀ ਜੂਠਿ ਨਾ ਪਾਣੀ । ਜੂਠ ਨਾ ਪਵਣੇ ਮਾਂਹਿ

ਸਮ ਣੀ । ਨਾਨਕ ਨਿਗੁਰਿਆਂ ਗੁਣ ਨਾਹੀ ਕੋਇ ॥
ਮੁਹੁ ਫੇਰੇ ਮੁਹੁ ਜੂਠਾ ਹੋਇ ॥੩॥ ਤਿਸ ਕਾ ਪਰਮਾਰਥੁ ॥
ਭਾਈ ਅਜਿਤਿਆ ਰਾਗ ਬੇਦ ਭੀ ਜੂਠ ਨਾਹੀ ॥
ਅਤੇ ਚੰਦ ਸੂਰਜ ਭੀ ਸਰਬ ਥਾਨ ਉਸਦੇ ਹੈਨਿ ॥
ਧਰਤੀ ਪਉਣ ਪਾਣੀ ਇਹੁ ਭੀ ਜੂਠਿ ਨਾਹੀ ॥
ਇਹ ਸਭਿ ਸਤਿ ਹੈਂ ॥ ਜੂਠਾ ਤਾਂ ਉਹ ਹੈ ਜਿਸ
ਗੁਰਾਂ ਕੇ ਸਬਦਿ ਨਾਲੋਂ ਮੂੰਹੁ ਫੇਰਿਆ ਹੈ । ਅਰੁ ਜੋ
ਨਿਗੁਰੇ ਹੈਨਿ ॥ ਤਿਨਾ ਕਾ ਕੀ ਹਵਾਲ ਹੈ ॥ ਜੋ
ਇਥੇ ਹੀ ਪਰਤਖਿ ਗੁਰਾਂ ਨਾਲੋਂ ਨਿਖੜੇ ਹੈਨਿ ॥ ਸੋ
ਫੇਰਿ ਕਦੇ ਨਾ ਮਿਲਨਿਗੇ ॥ ਜਾਂ ਏਹ ਬਚਨ ਗੁਰੂ
ਬਾਬੇ ਕਹਿਆ ਤਾਂ ਅਜਿਤਾ ਰੰਧਾਵਾ ਬਿਸਮਾਦ ਹੋਇ
ਗਇਆ । ਤਾਂ ਅਰਦਾਸ ਕੀਤੀਅਸੁ ॥ ਜੀ ਸਚੇ
ਪਾਤਿ ਸਾਹ ਤੇਰਾ ਵਰਨਿ ਚਿਹਨਿ ਰੰਗ ਰੂਪ ਏਹੋ ਹੈ ਕੇ
ਕੋਈ ਹੋਰੁ ਹੈ ॥ ਤਾਂ ਬੋਲਣਾ ਹੋਇਆ ਬਚਾ
ਅਜਿਤਿਆ ਪੂਰੇ ਏਹੋ ਜੇਹੇ ਲੋੜੀਅਨਿ ॥ ਗੁਰੂ ਬਾਬਾ
ਜੀ ਬਹੁਤ ਖੁਸ਼ੀ ਹੋਇਆ, ਬਚਾ ਤੈਂ ਭਲੀ ਵਸਤਿ
ਪੁਛੀ ਹੈ। ਇਹੇ ਵਚਨ ਸਿਖਾਂ ਸੰਤਾਂ ਨੋ ਭਲੇ ਵਖਤ
ਕੰਮ ਆਵਨਿਗੇ ॥ ਤਾਂ ਫੇਰਿ ਬਚਨ ਹੋਇਆ ॥ ਬਚਾ
ਜਿਉ ਸਾਂਗੀ ਸਾਂਗੁ ਕਰਦਾ ਹੈ ॥ ਅਤੇ ਆਪਣਾ ਭੇਖ

ਬਦਲਾਏਦਾ ਹੈ ॥ ਤਿਸ ਨੋ ਕੋਈ ਲਖਿ ਸਕਦਾ ਨਾਹੀ ॥ ਜੋ ਏਹ ਕਉਣ ਹੈ ॥ ਸੋ ਇਸੀ ਰਉਸਿ ਗੁਰੂ ਭੀ ਭੇਖ ਵਟਾਇ ਸੀ। ਸਿਞਾਣੀਐ ਗਾ ਨਾਹੀ ॥ ਜੋ ਏਹ ਗੁਰੂ ਹੈ ਕੇ ਕੋਈ ਹੋਰੁ ਹੈ ॥ ਸਲੋਕ ॥ ਧੰਧੂ ਕਾਰ ਅਗੰਮੁ ਹੈ ਏਕੋ ਏਕ ਹਰਿ ਰਾਇ ॥ ਆਇਆ ਆਪ ਉਲਾਸ ਕਰਿ ਨਾਨਕ ਦਰਸਿ ਦਿਖਾਇ ॥੪॥ ਤਿਸ ਕਾ ਪਰਮਾਰਥੁ। ਸੁਣ ਬਚਾ ਅਜਿਤਿਆ ॥ ਧੁੰਧੂ ਕਾਰ ਵਿਚ ਇਕ ਨਿਰੰਕਾਰ ਰਹਸੀ ॥ ਤਦਿ ਏਕ ਏਕਲਾ ਸੀ। ਤਦਿ ਦੂਸਰਾ ਨ ਸੀ ॥ ਜੋ ਕੀਮਤਿ ਬੇ ਸੁਮਾਰ ਕੀ ਕਰੇ। ਜੇ ਭਾਵਸਿ ਤਾ ਆਪੇ ਉਲਾਸ ਕੀਤਸੁ ॥ ਆਪਣਾ ਆਪ ਉਪਾਇਓਸੁ। ਤਿਸ ਤੇ ਅਨੇਕ ਰੂਪ ਅਨੇਕ ਭਾਂਤਿ ਕਰਮ ਸਾਜਿਓਸੁ ॥ ਤਿਸੁ ਕਰਿ ਕੈ ਬੇ ਸੁਮਾਰ ਸਾਹਿਬ ਹੈ ॥ ਬੇ ਸੁਮਾਰ ਹੀ ਕੰਮੁ ਕੀਤਸੁ ॥ ਤਿਸ ਤੇ ਅਪਣੀ ਜੋਤਿ ਪਾਇ ਕੈ ਗੁਰੂ ਹੋਇ ਬੈਠਾ ਹੈ ॥ ਜਿਸ ਨੋ ਦਰਸ਼ਨ ਦਿਤਸੁ ਸੋ ਭੀ ਸਾਧ ਸੰਤ ਹੋਇਆ ॥ ਜਿਥੇ ਗੁਰੂ ਪਰਮੇਸਰ ਕਾ ਨਿਵਾਸ ਹੋਇਆ ਅਰੁ ਮਨੁਖਾਂ ਕੇ ਜਾਮੇ ਜਿਨਾ ਕੋ ਦਰਸਨੁ ਹੋਇਆ ॥ ਅਰੁ ਪਰਤੀਤਿ ਆਈ ਸੋ ਆਵਾ ਗਵਨ ਤੇ ਰਹਤ ਹੋਇਆ ਪਾਰ ਗਿਰਾਮੀ

ਹੋਇਆ ॥ ਸਲੋਕ ॥ ਜਾਮਾਂ ਪਹਿਰ ਜੁਗ ਮ.
ਬੈਠਾ ਸਗਲ ਪਰੋਣੀ ਸੂਤਿ ॥ ਅੰਧਕਾਰ ਦੀਪਕ
ਪਰਗਾਸਿਆ ਕਹੁ ਨਾਨਕ ਮਰਮੁ ਨ ਜਾਨਹਿ ਦੂਤ ॥੫॥
ਤਿਸ ਕਾ ਪਰਮਾਰਥੁ ॥ ਬਡਾ ਅਜਿਤਿਆ ਗੁਰੂ ਜੋ
ਹੈ ਸੋ ਆਦਿ ਪੁਰਖੁ ਹੈ ॥ ਜੁਗ ਜੁਗ ਜਾਮੇ ਕਰਦਾ
ਆਇਆ ਹੈ ॥ ਪਰੁ ਇਕਨਾ ਨੋ ਮਰਮੁ ਆਇਆ
ਇਕਨਾ ਨੋ ਨ ਆਇਆ ॥ ਜਿਨਾ ਨੋ ਨਾ ਆਇਆ
ਤਿਨਾ ਜਾਤਾ ਜੋ ਏਹ ਰਾਜਾ ਹੈ ॥ ਜਿਨਾ ਗੁਰੂ ਕਰਿ
ਜਾਤਾ ਵਚਨੁ ਮੰਨਿਆ ਸਬਦਿ ਮਨ ਵਸਾਇਆ
[illegible] ਗਿਆਨੀ ਸੇ ਮਹਾਂ ਪੁਰਖੁ ਭਏ ॥ ਉਸਿ ਪਿਛੇ
ਕਪੂਤ ਲਾਗੇ ॥ ਸੋ ਭੀ ਉਧਰੇ ॥ ਬਡਾ ਸਤਿ ਜੁਗਿ
ਵਿਏ ਗੁਰੂ ਚਉਰਾਸੀ ਜਾਮੇ ਪਹਰੇ ਸੀ ॥ ਚਉਰਾਸੀ
ਜਾਮੇ ਤ੍ਰੇਤੇ ਜੁਗ ਵਿਚ ॥ ਚਉਰਾਸੀ ਜਾਮੇ ਦੁਆਪੁਰ
ਜੁਗ ਵਿਚ ਪਹਰੇ ਸੀ ॥ ਏਹ ਚਉਰਾਸੀ ਜਾਮੇ ਤ੍ਰਿਹ
ਜੁਗਾਂ ਵਿਚਿ ਪਹਰੇ ਸੀ ॥ ਅਰੁ ਜਿਨਾ ਦਰਸਨੁ ਕੀਤਾ
ਅਰੁ ਉਪਦੇਸ ਲਇਆ ਅਰੁ ਸਬਦੁ ਮਨਿ ਵਸਾਇਆ,
ਤਿਨਾ ਕਉ ਭਾਲ ਦੀਪਕੁ ਹੋਇ ਆਇਆ ॥ ਸਬਦੁ
ਜੋ ਹੈ ਸੋ ਦੀਪਕ ਹੈ ॥ ਜਿਨਾਂ ਕਉ ਗੁਰੂ ਕੇ ਸਬਦਿ
ਕਾ ਮਰਮੁ ਨਾ ਆਇਆ ਸੇ ਦੂਤ ਹੋਏ ॥ ਉਹ ਜੁਗ

ਜੁਗ ਅੰਧੇ ਹੀ ਰਹੇ ॥ ਸੂਤਕਿ ਉਨਾ ਦਾ ਗਇਉ ਹੀ ਨਾਹੀ ॥ ਸਗਲ ਪਰੋਈ ਸੂਤ ॥ ਸੋ ਕਿਉ ਕਰਿ ਪਰੋਈ ॥ ਮਾਲ ਖਾਵੰਦ ਦੂਇ ਕਰਨੀਆਂ ਪਿਛੇ ਜਾਪਦਾ ਹੈ ॥ ਕਿਸੇ ਗੁਰ ਮੁਖਿ ਕਾ ਕਹਿਆ ਮੰਨਣਾ ਹੋਦਾ ਹੈ ॥ ਤਿਨਾ ਕਉ ਸਬੁਧੁ ਉਪਜਾਇਦਾ ਹੈ ॥ ਉਹੁ ਸਾਧ ਸੰਗਤਿ ਕਾ ਮਰਮੁ ਖੋਜਦੇ ਹੈਨਿ ॥ ਝੜਾ ਅਜਿਤਿਆ ਹੁਣ ਇਹ ਕਲਿ ਜੁਗ ਆਇਆ ਹੈ ॥ ਇਸ ਵਿਚ ਮਹਾਂ ਦੂੰਦ ਰਹੈਗਾ ॥ ਕਿਸੇ ਕੀ ਰਹਿਣ ਨਾ ਦੇਵੈਗਾ ॥ ਇਸ ਕਲਿ ਜੁਗ ਵਿਖੇ ਭੀ ਗੁਰੂ ਚਉਰਾਸੀ ਜਾਮੇ ਪਹਿਰੇ ਗਾ ॥ ਤਿਨਾ ਵਿਚਿ ੧੪ ਚਉਦਾਂ ਜਾਮੇ ਤਾਂ ਗੁਰੂ ਜਾਹਰਿ ਪਹਿਰੈਗਾ ॥ ਸਤਿ ਗੁਰੂ ਸਾਧ ਕਹੀਐ ਗਾ ॥ ਅਰੁ ਸੱਤਰਿ ਜਾਮੇ ਨਾਉ ਧਰੀਕ ਭਗਤਿ ਕਹੀਅਨਿ ਗੇ ॥ ਅਤੇ ਜਦਿ ਗੁਰੂ ਨਾਂਵਾਂ ਜਾਮਾ ਪਹਿਰੇ ਗਾ ॥ ਤਾਂ ਸਾਂਗ ਭਾਰੀ ਹੋਇ ਗਾ ॥ ਅਰੁ ਖਰਾ ਭਾਰੀ ਸਾਂਗ ਹੋਵੈਗਾ ॥ ਗੁਰੂ ਜੋ ਹੈ ਸੋ ਭਾਣੇ ਕਾ ਖਸਮੁ ਹੈ ॥ ਜੋ ਜੋ ਭਾਵੈ ਸੋ ਕਰੇ ॥ ਅਤੇ ਸੁਣਿ ਭਾਈ ਅਜਿਤਿਆ ਹੁਣ ਏਹ ਵਰਤਾਰਾ ਵੇਖੁ ॥ ਜੇ ਗੁਰੂ ਸਾਂਗ ਕਰੇ ਗਾ ਤਾਂ ਸਿਖ ਸਭ ਨਾਲੋਂ ਭੁਲ ਜਾਨਿ ਗੇ ॥ ਸਤਿ ਗੁਰੂ ਨੋ ਦੋਸ ਰਖਨਿ ਗੇ ॥

ਨਿੰਦਾ ਕਰਨਿਗੇ ॥ ਤਿਤੁ ਕਰਿ ਓਇ ਮੁਖ ਹੋਵਨਿ ਗੇ ॥ ਅਤੇ ਸਭਨਾਂ ਨੋ ਗੁਰੂ ਕਰਿ ਮੰਨਾਵਨਿ ਗੇ ॥ ਸਤਿ ਗੁਰੂ ਤੇ ਭੁਲਿ ਜਾਨਿ ਗੇ ॥ ਅਤੇ ਵਡਾ ਅਗਿਤਿਆ ਸਾਂਗ ਤਾਂ ਜੁਗ ਜੁਗ ਕਰਦਾ ਆਇਆ ਹੈ ॥ ਅਤੁ ਕਹੇਗਾ ਜੀ ॥ ਸਲੋਕ ॥ ਸਤਿ ਜੁਗੁ ਗੁਰੂ ਅਸੀ ਸਿਰਤਾਜ ਹੋਆ ਹੈ ਤ੍ਰੈਤੇ ਜਗਤ ਸਿਰੇਵ ॥ ਕਲੀ ਏਹੁ ਦੁਆਪੁਰ ਗੁਰੂ ਕਰਿ ਜੁਗ ਨਾਨਕ ਦੇਉ ॥੩॥ ਤਿਸ ਦਾ ਪਰਮਾਰਥੁ ॥ ਜਾਂਦੀ ਅਗਿਤਿਆ ਸਤਿ ਜੁਗ ਵਿਚੋ ਅਸੀ ਗੁਰੂ ਸਿਰਤ ਤਾਜ ਸਾ ॥ ਤਿਸ ਦੀ ਪੈਰੀਂ ਸਿਖ ਕਰੋੜੀ **ਪੰਦ੍ਰਾਂ** ਪਏ ॥ ਤਿਸ ਸਮੇਂ ਆਗਿਆ ਗੁਰੂ ਕੀ ਹੋਈ ॥ ਹਾਥੀ ਜਗੁ ਪਾਵਹੁ ਅਤੁ ਖਾਵਹੁ ॥ ਹਾਥੀ ਜਗਿ ਪਾਇ ਕੈ ਸਿਖ ਸੰਤ ਸਭਿ ਸਦਾਏ ॥ ਅਤੇ ਬਹੁਤੁ ਹੋਆ ਘਾਹੁ ਦਾਣਾ ਭਰੀਆਹੁ ਕਰਾਹੇ ॥ ਹਾਥੀ ਕੋਹਿ ਜੀਵੇਗਾ ॥ ਤਾਂ ਸਿਖਾਂ ਨੋ ਆਗਿਆ ਹੋਈ ਬਹੁ ਇਸ ਹਾਥੀ ਕਉ ਜੇਵਹੁ ॥ ਤਾਂ ਸਿਖ ਕਰੋੜੀ ਦਸਿ ਨਸਿ ਗਏ ॥ ਪੰਜਾਂ ਬਚਨਿ ਮੰਨਿਆਂ ॥ ਦਸਿ ਕਰੋੜੀ ਬੀਚਾਰ ਹੀ ਕਰਦੇ ਰਹੇ ॥ ਤਾਂ ਗੁਰੂ, ਹਾਥੀ ਕੋਹਿ ਉਠਾਇ ਖੜਾ ਕੀਤਾ ॥ ਏਹੁ ਸਾਂਗੁ ਸਤਿ ਜੁਗ ਵਿਚਿ ਹੋਆ ਸੀ ॥ ਜਿਨਾ ਨ ਜੇਵਿਆ ਸੋ

ਪਛੋ ਤਾਵਨਿ ਲਗੇ ॥ ਤਾਂ ਆਖਣੇ ਲਗੇ, ਜੀ ! ਹੁਕਮੁ ਹੋਵੈ ਤਾਂ ਅਸੀ ਹੁਣਿ ਜੇਵਦੇ ਹਾਂ ॥ ਤਾਂ ਹੁਕਮੁ ਹੋਆ ਜੋ ਉਹ ਵੇਲਾ ਬੀਤਿ ਗਇਆ ॥ ਮਿਲੇ ਸੋ ਥਾਂਇ ਪਏ ॥ ਤੁਟੇ ਸੋ ਫੇਰ ਸੁਟੇ ॥ ਫੇਰਿ ਤ੍ਰੇਤੇ ਜੁਗ ਵਿਚਿ ਗੁਰੂ ਜਨਕ ਬਿਦੇਹੀ ਹੋਆ ॥ ਸਿਖ ਕਰੋੜੀ ਇਕੀਸ ਪੈਰੀ ਪਏ ॥ ਆਗਿਆ ਹੋਈ ॥ ਜੋ ਘੋੜਾ ਜਗਿ ਪਾਵਹੁ ॥ ਤਾਂ ਸਿਖ ਸਭ ਸਦਾਏ ॥ ਹੁਕਮ ਹੋਆ ਘਾਹੁ ਦਾਨਾ ਆਣਿ ਰਖੋ ॥ ਘੋੜਾ ਫੇਰਿ ਉਠੈ ਗਾ ॥ ਸਿਖਾ ਨੋ ਆਗਿਆ ਹੋਈ, ਛਤਾ ਘੋੜਾ ਜੇਵਹੁ ॥ ਕਰੋੜੀ ਸਤਾਂ ਵਚਨ ਮੰਨਿਆਂ । ਚਉਦਹ ਨਸਿ ਗਏ ॥ ਜਾਂ ਘੋੜਾ ਉਠਿਆ ਤਾਂ ਲਗੇ ਪਛੋਂ ਤਾਵਣੇ ॥ ਜੋ ਜੀ ! ਹੁਣਿ ਅਸੀ ਭੀ ਜੇਵਦੇ ਹਾਂ ॥ ਹੁਕਮ ਹੋਆ ॥ ਓਹੁ ਵੇਲਾ ਗੁਜਰਿ ਗਇਆ ॥ ਫੇਰ ਦੁਆਪੁਰਿ ਜੁਗਿ ਗੁਰੂ ਹਰੀ ਚੰਦੂ ਪਰਗਟਿਆ ॥ ਸਿਖ ਕਰੋੜੀ ਛੱਤ੍ਰੀ ਪੈਰੀ [illegible] ਹੁਕਮੁ ਹੋਆ ਜੋ ਗੈਂਡਾ ਜਗਿ ਪਾਵਹੁ ॥ [illegible] ਹੋਇ ਗਏ ॥ ਜੋ ਏਹ ਸਾਂਗੁ ਭਾਰੀ ਹੋਆ ॥ ਤਾਂ ਬਚਨ ਹੋਆ ਬਚਾ ਪ੍ਰਸਾਦਿ ਜੇਵਹੁ ॥ ਤਾਂ ਕਰੋੜੀ ਇਕੀਸਾਂ ਬਚਨਿ ਮੰਨਿਆਂ ॥ ਪੰਦ੍ਰਾਂ ਨਸਿ ਗਏ ॥ ਗੈਂਡਾ ਫੇਰਿ ਉਠਾਇਆ ॥ ਤਾਂ ਸਿਖ ਪਛੋਂ

ਤਾਵਨਿ ਲਗੇ ॥ ਜੋ ਜੀ ! ਅਸੀ ਭੀ ਜੇਵਦੇ ਹਾਂ ॥
ਤਾਂ ਹੁਕਮੁ ਹੋਆ ॥ ਜੋ ਉਹੁ ਵੇਲਾ ਗੁਜਰਿ
ਗਇਆ ॥ ਤਾਂ ਫੇਰਿ ਕਲਿ ਜੁਗ ਵਿਚਿ ਨਿਬੇੜਾ
ਹੋਇਆ ॥ ਬਚਾ ਪਿਛਲੇ ਜੁਗਾਂ ਵਿਚਿ ਜਪ ਤਪ
ਬਹੁਤੁ ਕਰਦੇ ਸਨਿ ॥ ਅਤੇ ਸਤਿ ਵਾਦੀ ਰਹਿੰਦੇ
ਸਨਿ ॥ ਜੇ ਕੋ ਤੁਟਦਾ ਸੀ ਸੋ ਫੇਰਿ ਮਾਨੁਖ ਜਨਮੁ
ਹੋਇ ਉਤਰਦਾ ਸੀ ॥ ਜੋ ਇਕਤ ਜੁਗੁ ਚੁਕਦਾ ਸੀ ॥
ਤਾਂ ਦੂਸਰੇ ਜੁਗ ਮੁਕਤਿ ਪਾਇਦਾ ਸੀ ॥ ਅਤੇ ਬਚਾ
ਅਜਿਤਿਆ ਹੁਣਿ ਆਇਆ ਹੈ ਕਲਿ ਜੁਗਿ ॥ ਅਤੇ
ਗੁਰੂ ਨਾਉ ਧਰਾਇਆ ਨਾਨਕ ॥ ਸਿਖ ਪੈਰੀ ਪਵਨਿ
ਗੇ ਛਿਨਵੇਂ ਕਰੋੜਿ ॥ ਅਤੇ ਜੱਗ ਪਵੈਗਾ ਮਨੁਖੁ ॥
ਏਸ ਸਾਂਗ ਵਿਚਿ ਠਹਿਰ ਕੋਈ ਨ ਸਕੇਗਾ ॥ ਇਕ
ਤਾਂ ਨਸਿ ਜਾਣਗੇ ॥ ਇਕ ਭ੍ਰਿਸਟਿ ਹੋਵਨਿਗੇ ॥ ਇਕ
ਬਚਨ ਉਪਰਿ ਚਾਰ ਸਿੱਖ ਤਕੜੇ ਰਹਿਨਗੇ ॥ ਉਨਾ ਦਾ
ਸਦਕਾ ਉਹ ਭੀ ਸਾਂਗੁ ਬਖਸੀਐਗਾ ॥ ਅਤੇ ਬਚਾ
ਅਗਲਿਆਂ ਜੁਗਾਂ ਦੇ ਮਨੁਖੁ ਸਤਿ ਵਾਦੀ ਰਹਿਦੇ ਸਨਿ ॥
ਅਤੇ ਪਰਤੀਤਿ ਗੁਰਾਂ ਹੀ ਤੇ ਰਖਦੇ ਸਨਿ ॥ ਅਤੇ ਉਨਾ ਦੀ
ਅਰਦਾਸ ਨਾਲਿ ਉਹ ਭੀ ਉਠਿ ਖੜਾ ਹੋਦਾ ਆਹਾ ॥
ਅਤੇ ਬਚਾ ਅਜਿਤਿਆ ਕਲਿ ਜੁਗ ਵਿਚਿ ਸਿਖ ਪਰਤੀਤਿ

ਬੋਝੀ ਕਰਿਨਗੇ ਗੁਰਾਂ ਉਪਰਿ ॥ ਅਤੇ ਮਾਇਆ ਕਾਰਨਿ
ਸੰਸਾਰ ਅਕਠਾ ਹੋਵੈਗਾ ॥ ਬਚਾ ਏਹ ਸੰਸਾਰ ਅਵੇਹਾ
ਹੈ ॥ ਜੇ ਅਪਣਾ ਆਪ ਵਿਖਾਈਐ ਤਾਂ ਮਿੱਟੀ ਵੀ
ਪੁਟਿ ਲੇ ਜਾਨਿ ॥ ਇਸ ਕਰਕੈ ਮਨੁਖ ਖੜਾ ਨਾ ਕੀਰੇ
ਗਾ ॥ ਇਤ ਕਰਿ ਕੈ ਗੁਰੂ ਸੰਜਿਮ ਵਿਚ ਰਹੈ ਗਾ ॥
ਜਾਂ ਸਾਂਗ ਕਰੇਗਾ ॥ ਤਾਂ ਸਭਿ ਖਿੰਡ ਜਾਵੈਗੀ ਕੋਈ
ਗੁਰਮੁਖਿ ਸਬੂਤ ਰਹੇਗਾ ॥ ਜੋ ਇਥੋਂ ਚੁਕੇ ਗਾ ਸੋ
ਥਾਉਂ ਕਿਥਾਉਂ ਨਾ ਪਾਇਗਾ ॥ ਕਈ ਜੁਗ ਭਰਮੇਂਗਾ ॥
ਜੇ ਵਡਿ ਸਾਹਿਬ ਤੇ ਵਡਿ ਰਜਾਈਂ ॥ ਤਾਂ ਅਜਿਤੇ
ਰੰਧਾਵੇ ਅਰਦਾਸ ਕੀਤੀ ਸਚੇ ਪਾਤਿਸਾਹ ਜਿਸ ਦੀ
ਪਰਤਿਤਿ ਤੂੰ ਰਖਸੀ ਤਿਸੇ ਦੀ ਰਹਿਸੀ ॥ ਜੇ ਵਡਿ
ਸਾਹਿਬ ਹੈ ਤਿਸ ਦੀਆਂ ਏਵਡਿ ਰਜਾਈਂ ਹੈਨਿ ॥ ਤਾਂ
ਬੋਲਣਾ ਹੋਇਆ ॥ ਸਲੋਕੁ ॥ ਆਦਿ ਪੁਰਖ ਅਪਰੰਪਰ
ਕਰਤਾ ਆਪੇ ਦਾਨਾ ਬੀਨਾ ॥ ਕਹਿਨ ਸੁਣਨ ਤੇ ਰਹੈ
ਨਿਰਾਰਾ ਕਾਹੂ ਸੰਗਿ ਨਾ ਭੀਨਾ ॥ ਤਾ ਕੀ ਜਾਤਿ ਨਾ
ਜਨਮੁ ਵਰਨੁ ਚਿਹਨੁ ਹੈ ਕਉਣ ਕਹੇ ਤੂੰ ਕਦਿਕਾ ॥
ਹਾਜਰਿ ਹੁਜਤਿ ਨਿਕਟਿ ਨਾ ਆਵੈ ਹਰਖ ਸੋਗ ਤੇ
ਰਹਤਾ ॥ ਗਗਨਿ ਨਿਰੰਤਰਿ ਮਹਲਿ ਨਿਵਾਸੀ ਕੂੰਜ
ਅਵਾਜਾ ਬੋਲੈ ॥ ਕਹੁ ਨਾਨਕ ਅਬਿ ਭਈ ਹੈਰਾਨੀ

ਕੋਈ ਸਾਧੂ ਤਤੁ ਵਿਰੋਲੈ ॥ ੭ ॥ ਤਿਸ ਕਾ ਪਰਮਾਰਥੁ ॥ ਭਾਈ ਅਜਿਤਿਆ ॥ ਓਹੁ ਜੋ ਆਦਿ ਪੁਰਖੁ ਹੈ ਸੋ ਜੁਗਿ ਜੁਗਿ ਵਰਤਦਾ ਆਇਆ ਹੈ ॥ ਤਿਸ ਦਾ ਪਾਰ ਨਹੀਂ ਪਾਇਆ ਜਾਂਦਾ ॥ ਓਹੁ ਆਪੇ ਦਾਨਾ ਹੈ ਆਪੇ ਬੀਨਾ ਹੈ ॥ ਦਾਨਾ ਤਾਂ ਇਉਂ ਹੈ ॥ ਜੋ ਕੁਛੁ ਕਰਦਾ ਹੈ ਸੋ ਆਪੇ ਆਪਿ ਕਰਦਾ ਹੈ ॥ ਪਾਸੋਂ ਮਸਲਤਿ ਨਹੀਂ ਪੁਛਦਾ ॥ ਜੋ ਕੁਛੁ ਕਰਦਾ ਹੈ ਸੁ ਭਲਾ ਹੀ ਕਰਦਾ ਹੈ ॥ ਜੋ ਕੁਛ ਕਰਦਾ ਹੈ ਸੋ ਭਲਾ ਹੀ ਕਰਦਾ ਹੈ ॥ ਅਤੇ ਆਪੇ ਜੋ ਬੀਨਾ ਹੈ ਸੋ ਸਭ ਸੇ ਦਾ ਅੰਤਰਿ ਜਾਮੀ ਹੈ ॥ ਅਰੁ ਕਾਹੂੰ ਸੰਗਿ ਨਾ ਭੀਨਾ ॥ ਓਸਿ ਕਿਸੇ ਕੀ ਮਨਿ ਬੁਧਿ ਚਤੁਰਾਈ ਸਿਆਣਪ ਮਸਲਿਤ ਖੁਸਿ ਨਹੀਂ ਆਂਵਦੀ ॥ ਓਹੁ ਕਿਸੇ ਬਾਤ ਪਰਚਦਾ ਨਾਹੀ ॥ ਤਟਿ-ਤੀਰਥ ਤਪਸਿਆ, ਪੂਜਾ ਅਰਚਾ ਦਾਨ ਪੁੰਨ ਭਿਜਦਾ ਨਾਹੀ ॥ ਬਿਨਾ ਸਤਿਗੁਰਾਂ ਕੇ ਸਬਦਿ ਉਸ ਕੀ ਜ਼ਾਤਿ ਕਉਣ ਜਾਣੈ । ਅਰੁ ਵਰਨੁ ਕਿਆ ਕਹੀਐ ॥ ਅਰੁ ਚਿਹਨ ਕਿਆ ਕਹੀਐ ॥ ਜਿਉ ਪਾਰਸਿ ਭੇਟੇ ਲੋਹਾ ਸੋਨਾ ਹੋਂਦਾ ਹੈ । ਤਿਉ ਓਸਦੇ ਜੋ ਸਾਧ ਜਨਿ ਹੈਨਿ ਉਨਾ ਨਾਲ ਮਿਲਿ ਕਰਿ ਪਾਪੀ ਭੀ ਸਾਧ ਜਨ ਹੋਂਦਾ ਹੈ ॥ ਦੁਰਮਤ ਉਸ ਦੀ ਮਿਟਿ ਜਾਂਦੀ ਹੈ ॥

ਜਿਉਂ ਉਹ ਪਾਪੀ ਜੀ ਸਾਧਾ ਨਾਲਿ ਮਿਲਿ ਕਰ ਸਾਧ ਹੋਆ ॥ ਤਿਉ ਪਾਰਸਿ ਨੇ ਪਾਰਸ ਨਾ ਕਰਿ ਸਕਿਆ ॥ ਲੋਹੇ ਕਉ ਸੋਨਾ ਕੀਆ ॥ ਏਹੁ ਅੰਤਰਾ ਸਾਧ ਅਰੁ ਪਾਰਸਿ ਮਹਿ ਹੈ ॥ ਅਤੇ ਸਾਧ ਜੋ ਹੈਨਿ ਸੋ ਦੀਵੇ ਕੀ ਨਿਆਈ ਹੈਨਿ ॥ ਜਿ ਇਕਸ ਦੀਵੇ ਥੋਂ ਅਉਰ ਦੀਵਾ ਜਲਾਈਐ ॥ ਤਿਸ ਵਿਚੋਂ ਅਵਰ ਕਈ ਅਸੰਖ ਦੀਵੇ ਜਲਾਈਐ ॥ ਤਾਂ ਸਭਨਾ ਦੀ ਇਕੋ ਜੇਹੀ ਰੁਸ਼ਨਾਈ ਹੋਂਦੀ ਹੈ । ਅਰੁ ਜੇ ਪਾਰਸਿ ਨਾਲ ਲੋਹਾ ਲਗਾਈਐ ਤਾਂ ਸੋਨਾ ਹੋਇ ॥ ਅਰੁ ਸੋਇਨੇ ਨਾਲ ਹੋਰ ਸੋਇਨਾ ਨਾ ਹੋਵੈ ॥ ਏਹੁ ਵਸੇਖ ਸਾਧ ਅਰੁ ਪਾਰਸ ਕਾ ਅੰਤਰਾ ਹੈ ॥ ਪਰੁ ਜਿ ਲੋਹਾ ਪਾਰਸਿ ਮਿਲਿ ਕੰਚਨ ਹੋਂਦਾ ਹੈ ॥ ਤਿਉ ਸਾਧਾ ਕੇ ਮਿਲਨੇ ਤੇ ਪਾਪੀ ਭੀ ਸੁਧਰਤਾ ਹੈ ॥ ਉਸ ਕੀ ਕੀਮਤਿ ਹੋਰ ਹੋਂਦੀ ਹੈ ॥ ਉਹ ਦੁਨੀਆ ਕੇ ਸੰਗਿ ਰਲਤਾ ਨਾਹੀ ॥ ਜਿਉ ਮਿਰਤਕ ਵਿਚਿ ਜੀਉ ਪਉਂਦਾ ਹੈ ॥ ਅਤੇ ਬੋਲ ਉਠਦਾ ਹੈ ਆਪਣੀ ਭਾਖਿਆ ॥ ਇਸ ਬਿਧਿ ਜਾਹਰਿ ਹੈ ॥ ਤਿਸ ਕੀ ਕੀਮਤਿ ਕਹੀ ਨਾਹੀ ਜਾਤੀ ਅਪਰ ਅਪਾਰ ਹੈ ॥ ਹਰਖ ਸੋਗ ਤੇ ਨਿਆਰਾ ਹੈ ॥ ਉਹੁ ਗਗਨੰਤਰਿ ਮਹਲਿ ਨਿਵਾਸੀ ਹੈ ॥ ਕੁੰਜ ਅਵਾਜਾ

ਬੋਲਦਾ ਹੈ ॥ ਕਹੁ ਨਾਨਕ ਅਬਿ ਭਈ ਹੈਰਾਨੀ ਕਊ ਸਾਧੂ ਭੱਤ ਵਿਰੋਲੇ ॥ ਸੋ ਕਿਉ ਕਰਿ ਹੈ ॥ ਜਿਤਨਾ ਆਕਾਰ ਹੈ ॥ ਤਿਸੁ ਵਿਚਿ ਉਸ ਕਾ ਨਿਵਾਸੁ ਹੈ ॥ ਤਿਸੁ ਕਰਿ ਕੈ ਸਭਾ ਸੁਰਜੀਤ ਹੈ ॥ ਅਰੁ ਮਹਲਿ ਨਿਵਾਸੀ ਉਸ ਕੇ ਸਾਧ ਹੈਨਿ ॥ ਸੋ ਉਨਾ ਵਿਚਿ ਕੁੰਜ ਅਵਾਜਾ ਹੋਇ ਬੋਲਦਾ ਹੈ ॥ ਕੁੰਜ ਅਵਾਜਾ ਕੀ ਹੈ ॥ ਕੁੰਜ ਕਹੀਐ ਦੇਹੀ ॥ ਸੋ ਇਸ ਦੇਹੀ ਕੇ ਬੀਚ ਆਇ ਅਨਾਹਦਿ ਸਬਦੁ ਵਜਦਾ ਹੈ ॥ ਜੇ ਕੋਈ ਏਹ ਅਵਾਜ ਸੁਣਦਾ ਹੈ ਸੋ ਸਾਧ ਹੋਂਦਾ ਹੈ ॥ ਅਨਾਹਦਿ ਸਬਦੁ ਕਾ ਏਹ ਪ੍ਰਤਾਪੁ ਹੈ ॥ ਅਰੁ ਹੈਰਾਨਗੀ ਜੋ ਹੈ ਸੋ ਕੀ ਹੈ ॥ ਜਾਂ ਉਹ ਸਾਧ ਅੰਤਰਿ ਹੋਹਿਗੇ ਬੋਲਨੇ ਤੇ ਰਹਿ ਜਾਹਿਗੇ ॥ ਤਾ ਉਹ ਜੋ ਕੋਈ ਥਾਨ ਹੈਨਿ ਤਿਨਾ ਵਿਚੋਂ ਬਰਕਤਿ ਨਿਕਲਿ ਜਾਏਗੀ ॥ ਓਹੁ ਖਾਲੀ ਰਹਿ ਜਾਨਿਗੇ ॥ ਤਬਿ ਦੁਨੀਆ ਬੇਪਰਤੀਤ ਹੋਇਗੀ ॥ ਭਾਈ ਅਜਿਤਿਆ ਨਾਵੈਂ ਜਾਮੇ ਸਾਂਗ ਭਾਰੀ ਹੋਵੈਗਾ ॥ ਸਲੋਕੁ ॥ ਦਸਤਿ ਮੁਹਰਿ ਅਪਨੇ ਵਸਿ ਰਾਖੀ ਜਾਣਤਿ ਕੇਤਾ ਬੋਲੈ ॥ ਭਰਮ ਭੀਤਿ ਕੋ ਸਭ ਜਗ ਬੀਤਿਆ ਆਪ ਅਡੋਲ ਨ ਡੋਲੈ ॥ ਪੈਨਣ ਹਾਰਿ ਸਦਾ ਅਬਿਨਾਸੀ ਤਿਥੈ ਰਹੈ ਨਿਆਰਾ ॥ ਕਹੁ ਨਾਨਕ ਕੋਟਿ ਜੁਗ ਬੀਤੇ

ਅੰਤੁ ਨ ਪਾਰਾਵਾਰਾ ॥ ੮ ॥ ਤਿਸ ਕਾ ਪਰਮਾਰਥੁ ॥ ਬੋਲਣਾ ਹੋਇਆ ਭਾਈ ਅਜਿਤਿਆ ॥ ਦਸਤਿ ਮੁਹਰਿ ਜੋ ਹੈ ਸੋ ਸਭਨਾ ਕੀ ਮਤਿ ਬੁਧ ਬਲ ਖਿੰਚ ਕੈ ਅਪਨੇ ਵਸਿ ਰਾਖੀਐਗੀ ॥ ਜਿਉ ਖੇਲਵਾਹਿਗਾ ਤਿਉ ਖੇਲੇਗਾ ॥ ਕੋਈ ਪਹੁਚਣੇ ਨ ਪਾਈਐਗਾ ॥ ਸਭ ਭਰਮ ਜਾਵੈਗੀ ॥ ਆਪਿ ਅਡੋਲ ਹੋਇ ਰਹੈਣਾ ॥ ਅਤੇ ਜਾਮੇ ਜੁਗ ਜੁਗ ਪਹਿਰਦਾ ਆਇਆ ਹੈ ॥ ਪਰ ਜਾਮੇਂ ਥੀ ਨਿਆਰਾ ਰਹਿਦਾ ਹੈ ॥ ਆਪ ਤਾਂ ਅਵਿਨਾਸੀ ਹੈ ॥ ਮਰਨੇ ਕਾ ਕਦੇ ਨਾਹੀ ॥ ਜਾਮੇ ਕਾ ਬਿਨਾਸੁ ਹੈ ॥ ਆਪ ਤਾਂ ਸਦਾ ਨਵ ਤਨਿ ਬਾਲਾ ਹੈ ॥ ਕਈ ਕੋਟਿ ਜੁਗ ਬੀਤੇ ਹੈਨਿ ਸਦਾ ਹੀ ਅਮਰਿ ਹੈ ॥ ਤਿਸੁ ਕਾ ਅੰਤੁ ਕੋਈ ਨਾਹੀ ਪਾਵਤਾ ॥ ਸਲੋਕ ॥ ਨਾਥ ਨਿਰੰਜਨ ਨਾਥੀ ਸਭਿ ਜਾ ਕੀ ਤਾ ਕੇ ਨਿਕਟਿ ਨਾ ਕੋਈ ॥ ਨਵ ਦੁਆਰ ਚਲਤ ਕਰਿ ਰਹਿਆ ਰਹੇ ਅਲਿਪਤ ਗੁਸਾਈ ॥ ਦਸਵਾ ਦੁਆਰ ਬ੍ਰਹਮ ਕਾ ਪੁਤਲਾ ਤਾ ਮੈ ਬਹੁ ਹੈਰਾਨੈ ॥ ਕਹੁ ਨਾਨਕ ਪ੍ਰਭ ਅਗਮ ਅਗੋਚਰ ਕੋਈ ਬਿਰਲਾ ਸਾਧ ਪਛਾਨੈ ॥੯॥ ਤਿਸ ਕਾ ਪ੍ਰਮਾਰਥੁ ॥ ਬੋਲਣਾ ਹੋਇਆ ॥ ਬਚਾ ਉਹ ਸਭ ਸੇ ਕਾ ਨਾਥ ਹੋਇ ਅਰ ਪੈਦਾਇਸ ਉਸ ਕੇ ਹਾਥ ਹੋਇਗੀ ॥ ਉਸ ਕੇ ਸਭ

ਦ੍ਰਿਸਟਮਾਨ ਹੋਵੈਗਾ ॥ ਉਸ ਕਉ ਕੋਈ ਲਖ ਸਕੈਗਾ
ਨਾਹੀ ॥ ਨਉ ਦੁਆਰਿ ਚਲਤ ਹੋਵੈਗਾ । ਸੋ ਕਿਆ
ਹੋਵੈਗਾ ॥ ਜੋ ਨਉ ਦੁਆਰ ਵਿਚਿ ਹੈ ਸੋ ਸਭ ਲਾਹੀ-
ਐਗਾ ॥ ਅਰੁ ਆਪ ਦਸਵੈ ਦੁਆਰਿ ਖੇਲੈਗਾ ॥ ਜਾਂ
ਗੁਰੂ ਨਾਵਾਂ ਜਾਮਾ ਪਹਿਰੇਗਾ ॥ ਤਾਂ ਬਹੁਤੀ ਬੇਮੁਖ
ਹੋਇ ਜਾਵੈਗੀ ॥ ਗੁਰੂ ਦਾ ਹੁਕਮੁ ਮਨਨਿਗੇ ਨਾ
ਹੀ ॥ ਆਪੋ ਆਪਣੀ ਮਤ ਚਲੈਗੀ ॥ ਅਤੇ ਆਪੋ
ਆਪੀ ਗੁਰੂ ਹੋਇ ਬਹਿਨਗੇ ॥ ਅਤੇ ਆਖਨਿਗੇ ਜੋ
ਅਸੀ ਭਿਰਾਉ ਸਰੀਕ ਹੈਗੇ ਹਾਂ ॥ ਤਿਨ ਕਾ ਫਲੁ
ਅਗੇ ਹੀ ਨਿਹਫਲ ਜਾਵਨਿਗੇ ॥ ਜੂਨੀ ਵਿਚ ਪਾਈਅਨਿ
ਗੇ ॥ ਅਤੇ ਗੁਰੂ ਕੋ ਮਾਨੁਖ ਕਰਿ ਜਾਣਨਿਗੇ ॥ ਅਰੁ
ਨਿੰਦਿਆ ਕਰਨਿਗੇ ॥ ਸਤਿ ਗੁਰ ਕਉ ਨਾਉ ਰਖ-
ਨਿਗੇ ॥ ਸਤਿ ਗੁਰੂ ਕਲੰਦਰੀ ਰੂਪ ਰਹੈਗਾ ॥ ਤਿਸ ਕਉ
ਕੋਈ ਲਖਿ ਨ ਸਕੈਗਾ ॥ ਦਸਵੇਂ ਦੁਆਰ ਖੇਲੀਐਗਾ ॥
ਆਪਣੇ ਜਾਮੇ ਥੀਂ ਭੀ ਨਿਆਰਾ
ਰਹੈਗਾ ॥ ਉਹ ਸਨਕਾਦਕੀ ਰੂਪ ਰਹੈਗਾ ॥ ਤਿਸ ਕਉ
ਕੋਈ ਲਖਿ ਨ ਸਕੈਗਾ ॥ ਮਹਰਿਮ ਗੈਰ ਮਹਰਿਮ
ਕੌ ਭੁਲਾਵੈਗਾ ॥ ਕਹੁ ਨਾਨਕ ਗੁਰ ਅਗਮ ਅਗੋਚਰ ਕੋਈ
ਵਿਰਲਾ ਸਾਧ ਪਛਾਨੈ ॥ ਜਦਿ ਨਾਵਾਂ ਜਾਮਾ ਪਹਰੇਗਾ

ਤਾਂ ਕਿਸੀ ਕਉ ਨਦਰ ਨਾ ਆਵੈਗਾ ॥ ਸਭਿ
ਕਹਿਣਗੇ ਜੋ ਗੁਰੂ ਦੇਖਣੇ ਗੋਚਰਾ ਨਾਹੀ ॥ ਤਾਂ
ਆਖਿਨਗੇ ਜੋ ਗੁਰੂ ਕਹਾਂ ਹੈ ॥ ਇਸ ਬਾਤ ਕਾ ਪਾਰ
ਪਾਇਆ ਨਾਹੀ ਜਾਤਾ ਕੋਈ ਵਿਰਲਾ ਗੁਰੂ ਕਉ
ਪਛਾਣੇਗਾ ॥ ਤਿਸ ਕਿ ਪ੍ਰਤਾਪ ਹੋਵੈਗਾ ॥ ਗੁਰੂ
ਭਾਵੈ ਤਾਂ ਬੀਜ ਰਖੈਗਾ ॥ ਨਵੇਂ ਸਿਰੇ ਖੇਤੁ ਜਮਾ-
ਵੈਗਾ ॥ ਗੁਰੂ ਭਾਣੇ ਕਾ ਖਸਮੁ ਹੈ ॥ ਜੇ ਭਾਵੈ ਸੋ ਕਰੈ ॥
ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ॥ ਜੀ ਸਚੇ
ਪਾਤਿਸਾਹ ਜਾਂ ਤੂੰ ਜਾਮਾ ਬਦਲੈਗਾ ਤਾਂ ਤੇਰੇ ਪਿਛੇ
ਸਭਿ ਭਧਰੌ ਕਰਾਇਨਗੇ ॥ ਤਾਂ ਫੇਰਿ ਇਹ ਜੋਤਿ ਕਿਥੇ
ਸਮਾਵੈਗੀ ॥ ਤਾਂ ਬੋਲਣਾ ਹੋਆ ॥ ਬਚਾ ਮੇਰਾ ਵਾਹੁ
ਸਬਦਿ ਹੈ ॥ ਮੂੰਹ ਕਾ ਆਖਣਾ ਕਛੂ ਨਾਹੀ ॥ ਸਬਦਿ
ਕੀ ਬਾਤ ਸਚੁ ਹੈ ॥ ਸਬਦਿ ਕਰ ਕੈ ਪਾਈਐ ਸੋ ਸਹੀ
ਹੈ ॥ ਸਲੋਕੁ ॥ ਮਰਿ ਜਨਮੇ ਜੋਨੀ ਸੋ ਆਵੈ ਜੋ ਗੁਰ
ਜਾਨੈ ਦੂਆ ॥ ਕਰਮ ਕਰਤੂਤਿ ਬੇਲ ਬਿਸਥਾਰੀ ਨਾ
ਮਿਲਿਆ ਨਾ ਫਲੁ ਹੂਆ ॥ ਮੁਖਿਆਗਰ ਕਾ ਕਹਿਆ
ਜੋ ਮਾਨਹਿ ਸੋ ਸਿਖ ਭਰਮ ਭੁਲਾਨੇ ॥ ਸਬਦਿ ਨਿਰੰਤਰਿ
ਜੋ ਜਨਿ ਖੋਜੈ ਸਾਚੈ ਸਬਦਿ ਸਮਾਨੈ । ਉਹੁ ਖਿਹੰਗਮ
ਚੀਟੀ ਕਾ ਪਗੁ ਹਸਤਿ ਉਪਰਹਿ ਸਵਾਰੀ ॥ ਜਾ ਕੈ

ਕਰਮੁ ਧਰਮੁ ਨਾ ਨਹੀ ਮਾਇਆ ਕਹੁ ਨਾਨਕੁ ਆਠ ਪਹਰਿ ਲਿਵਲਾਗੀ ॥ ੧੦॥ ਤਿਸ ਕਾ ਪਰਮਾਰਥੁ॥ ਜਾਂ ਗੁਰੂ ਜਾਮਾ ਬਦਲੈਗਾ ਤਾਂ ਸਮੂਹ ਸਿਖ ਭਦ੍ਰੌ ਕਰਾਇਨਗੇ॥ ਆਖਨਿਗੇ ਜੋ ਗੁਰੂ ਮੂਆ ਹੈ ॥ ਅਰੁ ਫੇਰਿ ਪੈਦਾ ਹੋਵੈਗਾ ॥ ਸੋ ਇਹ ਭਰਮੁ ਹੈ ॥ ਭਾਈ ਅਜਿਤਿਆ ਗੁਰੂ ਜੰਮਣ ਮਰਣਿ ਵਿਚ ਨਾਹੀ ॥ ਓਹੁ ਸਦਾ ਅਲੇਪਤੁ ਹੈ ॥ ਜੋਤੀ ਸਰੂਪ ਅਮਰੁ ਹੈ ॥ ਪਰ ਏਹ ਜੋ ਕਰਮਾ ਕਿਰਿਆ ਸੋ ਸੰਸਾਰ ਕੀ ਵੇਲ ਬਿਸਥਾਰੁ ਹੈ ॥ ਸੰਸਾਰ ਇਸ ਵੇਲ ਵਿਚਿ ਬਿਸਥਾਰਿਆ ਹੂਆ ਹੈ ॥ ਸੋ ਕੈਸੀ ਕਰਮ ਕਰਤੂਤ ਕੀ ਬੇਲ ਬਿਸਥਾਰੀ ਹੈ ॥ ਏਹ ਜੋ ਬੁਰੇ ਭਲੇ ਕਰਮ ਕਰਦਾ ਹੈ ਉਹਨਾਂ ਕਰਮਾ ਕਰਿ ਬਹੁੜਿ ਜੂਨੀ ਭਰਮਾਈਦਾ ਹੈ ॥ ਅਤੇ ਸਤਿਗੁਰੂ ਜੋ ਹੈ ਸੋ ਨਿਹਕਰਮੀ ਹੈ ॥ ਕਰਮ ਧਰਮ ਤੇ ਪਰੇ ਹੈ ॥ ਪਾਪ ਪੁੰਨ ਤੇ ਨਿਰਲੇਪ ਰਹਿਦਾ ਹੈ ॥ ਅਤੇ ਨਵਾਂ ਜਾਮਿਆਂ ਤਕਿ ਜੋ ਬੇਦ ਰੀਤ ਹੈ ਸੋ ਸਿਖ ਕਰਨਿਗੇ ॥ ਪਿਛੈ ਸੁਨਿਕੇ ਭਰਮਨਿਗੇ॥ ਬੇਦਾਂ ਕੀ ਰੀਤਿ ਛੋੜਨਿਗੇ ॥ ਭਦਰੌ ਭੀ ਰਹਿ ਜਾਵੈਗਾ ॥ ਕਿਰਿਆ ਕਰਮ ਭੀ ਰਹਿ ਜਾਵੈਗੀ ॥ ਆਪੋ ਆਪਨੇ ਮਤਿ ਚਲਨਿਗੇ ॥ ਕਹਨਿਗੇ ਗੁਰੂ ਜੋ ਹੈ ਨਿਹਕਰਮੁ ਹੈ ॥

ਹਮ ਕੈਸੇ ਕਰਮ ਕਰਹਿ ॥ ਸੋ ਬਚਾ ਅਜਿਭਿਆ ਉਹੁ ਮਰਿ ਮਰਿ ਫੇਰਿ ਜਨਮਹਿਗੇ ॥ ਜੋ ਗੁਰੂ ਤਾਂ ਕਰਤਾ ਪੁਰਖੁ ਸਾ ॥ ਏਹੁ ਜੀ ਹੈਨਿ ॥ ਕਈ ਜੂਨਾਂ ਵਿਚਿ ਭਰਮਨਿਗੇ ॥ ਅਰੁ ਭਲੇ ਕਰਮੁ ਛਡ ਕੇ ਬੁਰੇ ਕਰਮੁ ਕਰਨਿਗੇ ॥ ਉਨਾ ਕਉ ਗਰੂ ਕੇ ਮਿਲਨੇ ਕਾ ਫਲ ਲਗੇਗਾ ਕਿਛੁ ਨਹੀਂ ॥ ਸਤਿ ਗੁਰੂ ਉਨਾ ਕਉ ਹਰਿ ਵਾਕ ਮੁਖਿ ਭਰਮਾਵੇਗਾ। ਓਹੁ ਵਾਕ ਸੁਣਿ ਸੁਣਿ ਭਰਮਨਿਗੇ ॥ ਇਉ ਨ ਜਾਣਨਿਗੇ ॥ ਜੋ ਕਿਸ ਸਬਦਿ ਬੀਚ ਗੁਰੂ ਸੁਭ ਕਰਮ ਛਡਾਇਆ ਹੈ ॥ ਆਖਨਿਗੇ ॥ ਜੋ ਏਹ ਵਾਕ ਕੀਤੇ ਹੈਨਿ ॥ ਅਤੇ ਆਪਣੇ ਮਨ ਮਤਿ ਕੀਆਂ ਸਾਖੀਆਂ ਕਰਿ ਕਰਿ ਹੋਰਨਾਂ ਸਿਖਾਂ ਨੌ ਭੀ ਭਰਮਾਇਨਗੇ ॥ ਅਤੇ ਆਪ ਭੀ ਭਰਮਿਨਗੇ ॥ ਜੋ ਕੁਚਾਲਾਂ ਹੈਨਿ ਸੋਈ ਚਲਿਨਗੇ ॥ ਮੁਖਆਗਰ ਕੇ ਕਹੇ ਕਾ ਏਹੁ ਫਲੁ ਲਗੇਗਾ ॥ ਸਬਦਿ ਬਿਨਾ ॥ ਜੋ ਚਉਰਾਸੀ ਲਖ ਜੋਨਿ ਭਰਮਾਈਅਨਿਗੇ ॥ ਅਤੇ ਜੋ ਸਬਦੁ ਖੋਜੈਗਾ ॥ ਸੋ ਕੋਈ ਬਿਰਲਾ ਸਿਖ ਖੋਜੈਗਾ ॥ ਸੋ ਸਚੁ ਹੀ ਸਬਦੁ ਹੀ ਕਮਾਵੇਗਾ ॥ ਸੋ ਸਬਦਿ ਹੀ ਵਿਚਿ ਸਮਾਵੈਗਾ ॥ ਸਤਿ ਗੁਰੂ ਨੋ ਮਿਲੈਗਾ ॥ ਕਿਸ ਰਉਸ ਮਿਲੈ ॥ ਬਚਾ ਸਬਦੁ ਜੋ ਹੈ ਸੋ ਸਤਿ ਗੁਰੂ ਹੈ ॥ ਅਰੁ ਮੁਖਿ ਕਾ

ਕਹਿਆ ਝੂਠਿ ਹੈ ਮੰਨਣਾ ਨਹੀ ਆਇਆ ॥ ਇਤਿ ਬਿਧਿ ਕਰ ਸਤਿ ਗੁਰੂ ਨੋ ਮਿਲਨਗੇ ਨਾਹੀ ॥ ਅਰੁ ਬਿਹੰਗਮ ਜੋ ਹੈ ਸ੍ਰੀ ਪਾਰ ਬ੍ਰਹਿਮ ਕੀ ਜੋਤਿ ਹੈ ॥ ਓਹੁ ਖਰੀ ਢੂਹਦੀ ਹੈ ॥ ਚੀਟੀ ਕਾ ਪਗ ਜੋ ਹੈ ਸੋ ਏਹ ਮਾਨੁਖ ਕਾ ਜਾਮਾ ਪਹਿਨਿਆ ਹੈ ॥ ਅਰੁ ਹਸਤੀ ਕੀ ਅਸਵਾਰੀ ਜੋ ਹੈ ਸੋ ਸ੍ਰੀ ਸਤਿਗੁਰੂ ਅਰੁ ਸਾਧ ਹੈਨਿ ॥ ਸੇ ਮਾਨੁਖ ਜਾਮਾ ਪਹਰਿ ਕੇ ਬਿਹੰਗਮ ਰੂਪ ਹੋਇ ਕੇ ਖੇਲੇਗਾ ॥ ਅਤੇ ਜਾਮੇ ਤੇ ਨਿਆਰਾ ਰਹੈਗਾ ॥ ਅਤੇ ਕਰਮ ਭੀ ਨ ਹੋਵੇਗਾ ॥ ਅਤੇ ਪਾਪ ਪੁੰਨਿ ਆਸ ਅੰਦੇਸੇ ਤੇ ਨਿਆਰਾ ਰਹੇਗਾ ॥ ਅਤੇ ਕਿਸੇ ਸਾਥ ਮਸਲਤਿ ਭੀ ਨ ਹੋਏਗੀ ਸਭ ਤੇ ਨਿਆਰਾ ਰਹੈਗਾ ॥ ਆਠ ਪਹਿਰ ਲਿਵ ਤਾਰੀ ਰਹੈਗੀ ॥ ਸ੍ਰੀ ਪਾਰ ਬ੍ਰਹਮ ਸਾਥ ॥ ਤਾਂ ਬੋਲਣਾ ਹੋਆ ਜੋ ਆਠ ਪਹਿਰ ਲਿਵ ਅਪਣੇ ਗੁਰੂ ਪਰਮੇਸਰ ਨਾਲ ਰਖੈਗਾ ॥ ਸਬਦੁ ਮੰਨਿ ਵਸਾਏਗਾ ॥ ਉਸਿ ਸਿਖ ਵਿਚਿ ਸਤਿ ਗੁਰੂ ਕਾ ਬਾਸਾ ਹੋਇਗਾ ॥ ਜਿਸ ਕੀ ਸਤਿ ਸਬਦੂ ਨਾਲ ਪ੍ਰੀਤਿ ਲਗੈਗੀ ਤਿਸ ਕੀ ਗੁਰੂ ਨਾਲ ਲਿਵ ਲਗੈਗੀ ॥ ਹਉ ਉਸ ਜਾਮੇ ਦਾ ਵਾਲੀ ਹਾਂ ॥ ਤਾਂ ਅਜਿਤੇ ਰੰਧਾਵੇ ਅਰਦਾਸਿ ਕੀਤੀ ਜੀ ਸਚੇ ਪਾਤਿਸਾਹ ਜਾਮਾ ਏਹੋ

ਰਖੀਐਗਾ ॥ ਤਾਂ ਹੁਕਮ ਹੋਆ ਭਾਈ ਅਜਿਤਿਆ ਏਹੁ ਨਾਹੀ ॥ ਸਲੋਕੁ ॥ ਭਗ ਤੇ ਨਿਕਸਿਆ ਸੋ ਸਭ ਬਿਨਸੈ ਪਗ ਬੇੜੀ ਹੈ ਬੰਧਾ ॥ ਭਏ ਗੁਸਾਈਂ ਸਾਂਗ ਮਹਿ ਦੀਪਕ ਜਲੈ ਬਿਹੰਗਾ ॥ ਕੋਕਲਿ ਅੰਬ ਪਰੀਤ ਜਿਉਂ ਉਤਿ ਅਵੰਸਰਿ ਲਾਗੀ ਸੋਇ ॥ ਤੂਟੀ ਤੰਦਿ ਰਬਾਬ ਕੀ ਬਹੁੜਿ ਨ ਵਾਜਾ ਹੋਇ ॥ ੧੧ ॥ ਤਿਸ ਕਾ ਪਰਮਾਰਥੁ ॥ ਭਾਈ ਅਜਿਤਿਆ ਜੋ ਜਾਮਾ ਪਗ ਤੇ ਨਿਕਸਿਆ ਹੈ ਸੋ ਬਿਨਸਨਿ ਹਾਰਾ ਹੈ ॥ ਪਗ ਬੇੜੀ ਪਗਿ ਬੰਧਿ ਜੋ ਹੈ ਸੋ ਸੰਜੋਗ ਵਿਜੋਗ ਹੈ ॥ ਸੰਜੋਗੀਂ ਕਰ ਕੈ ਪਹਿਰੀਦਾ ਹੈ ਵਿਜੋਗ ਕਰਿ ਕੈ ਵਿਛੁੜੀ ਦਾ ਹੈ ॥ ਗੁਸਾਈ ਜੋ ਹੈ ਸੋ ਸਤਿਗੁਰੂ ਹੈ ॥ ਓਹੁ ਸਾਂਗ ਕਹਿ ਕਹਿ ਚੋਜ ਵੇਖਦਾ ਹੈ ॥ ਦੀਪਕ ਜੋ ਹੈ ਸੋ ਬਿਹੰਗਮੁ ਹੈ ॥ ਜੋਤਿ ਸਰੂਪੀ ਅਮਰ ਹੈ ॥ ਕੋਕਲਿ ਅੰਬ ਪ੍ਰੀਤਿ ਹੈ ॥ ਸੋ ਉਨਿ ਕੇ ਸਾਧ ਹੈਨਿ ॥ ਉਨਾ ਦੀ ਪ੍ਰੀਤਿ ਉਸ ਦੇ ਨਾਮ ਸੰਗ ਹੈ ॥ ਕੋਕਲਿ ਨਿਆਈ ਸਾਧ ਹੈਂ ॥ ਅਰੁ ਨਾਮ ਜੋ ਹੈ ਸੋ ਅੰਮ੍ਰਿਤ ਫਲੁ ਹੈ ॥ ਓਹੁ ਉਸਿ ਸਾਥਿ ਖੁਸ਼ੀ ਹੋਤੇ ਹੈਂ । ਰੰਗਿ ਲਗਾਵਤੇ ਹੈਂ ॥ ਜਿਉਂ ਕੋਕਲਿ ਅੰਬ ਫਲੁ ਖਾਇ ਕੈ ਸੁਭਾਉ ਕਰਿ ਕੈ ਬੋਲਤੀ ਹੈ ॥

ਤਿਉਂ ਸਾਧ ਨਾਮੁ ਫਲ ਅੰਮ੍ਰਿਤ ਫਲੁ ਖਾਇ ਬਹੁਤੇ ਖੁਸ਼ਿ ਹੋਤੇ ਹਹਿ ॥ ਫਿਰ ਕਹਿ ਸਤਿਗੁਰੂ ਕਹੈਗਾ ॥ ਅਰੁ ਜੀ ਤ੍ਰੁਟੀ ਤੰਤ ਰਬਾਬ ਕੀ ਏਹੁ ਕੀ ਹੈ ॥ ਜੋ ਕੋਈ ਉਸ ਕਉ ਮਿਲਿ ਕਹਿ ਫੇਰ ਤ੍ਰੁਟਦੇ ਹੈਨਿ ਓਹੁ ਫੇਰਿ ਨਾਹੀ ਮਿਲਦੇ ॥ ਜਿਉ ਤੰਤ ਰਬਾਬ ਕੀ ਤ੍ਰੁਟਦੀ ਹੈ ॥ ਫੇਰਿ ਵਜਦੀ ਨਾਹੀ ॥ ਤਿਉ ਵਿਚ ਗਿਰਹਾ ਪੈ ਜਾਹਿਗੀ ॥ ਐਸਾ ਵਖਤੁ ਆਵੈਗਾ ॥ ਜੋ ਸਤਿ ਗੁਰੂ ਕੀ ਨਿੰਦਿਆ ਸਭ ਸੰਸਾਰ ਕਰੈਗਾ ॥ ਅਤੇ ਸਭ ਭੁਲ ਜਾਵਨਿਗੇ ॥ ਅਤੇ ਨਰਕ ਗਾਮੀ ਹੋਵਨਿਗੇ ॥ ਅਤੇ ਮੇਰਾ ਇਕਨਾ ਨੋ ਸੰਸਾਰ ਵਿਚਿ ਦਰਸਨ ਹੋਵੈਗਾ ਪ੍ਰਾਪਤਿ ॥ ਪਰੁ ਜੋ ਨਿੰਦਾ ਤੇ ਰਹਤੁ ਹੈਂ ॥ ਕੈਸੇ ਹੋਵਨਿਗੇ ॥ ਓਹੁ ਕਹਨਿਗੇ ਜੋ ਗੁਰੂ ਕਰਦਾ ਹੈ ਸੋ ਭਲਾ ਹੀ ਕਰਦਾ ਹੈ ॥ ਭਾਵਸੁ ਸੋ ਕਰੈ ॥ ਉਹ ਬੁਰਾ ਭਲਾ ਕਿਸੇ ਨੂੰ ਕਹਿਨਗੇ ਨਾਹੀ ॥ ਓਹੁ ਸਿਖ ਮੇਲਿ ਲਈਅਨਿਗੇ ॥ ਤਾਂ ਫੇਰਿ ਅਜਿਤੇ ਰੰਧਾਵੇ ਅਰਦਾਸਿ ਕੀਤੀ ॥ ਜੀ ਸਚੇ ਪਾਤਿਸਾਹ ਸਭਿ ਭੁਲ ਜਾਵੈਗੀ ਤਾਂ ਬਡਾ ਕਲਿਜੁਗ ਆਵੈਗਾ ॥ ਤਾਂ ਇਨਾਂ ਜੀਆਂ ਕੇ ਬਾਬ ਕਿਆ ਹੋਵੈਗਾ ॥ ਤਾਂ ਅਗੋਂ ਬੋਲਣਾ ਹੋਆ ॥ ਸਲੋਕੁ ॥ ਬਾਦਰਿ ਧੂਅਰਿ ਪਉਣ ਨਿਵਾਸੀ

ਨਿਜ ਪਉੜੀ ਨਿਜ ਥਾਉ ॥ ਨਾਵੇਂ ਮਹਲੇ ਨਾਨਕਾ
ਚੁਗਲ ਅਪਾਰ ਕਾ ਨਾਉ ॥ ੧੨ ॥ ਤਿਸ ਕਾ
ਪਰਮਾਰਥੁ ॥ ਭਾਈ ਅਜਿਤਿਆ ਏਹ ਦੁਨੀਆਂ ਜੋ ਹੈ
ਸੋ ਬਦਲ ਧੂਏਂ ਦੇ ਹੈਨਿ ॥ ਜੋ ਦੇਖੋ ਦੇਖੀ ਅਕਠੇ
ਹੋਵਨਿਗੇ ॥ ਅਰੁ ਦੇਖੋ ਦੇਖੀ ਫੁਟਿ ਜਾਨਗੇ ॥ ਜਿਉ
ਧੂਏਂ ਕੇ ਬਾਦਰ ਪਉਣਿ ਲਾਗੇ ਨਾਹੀ ਠਹਰਦੇ ਉਡਿ
ਜਾਂਦੇ ਹੈਨਿ ॥ ਓਨਾ ਕੀ ਨਿਆਈ ਜਾਂ ਉਸਿ ਸਮੇਂ
ਗੁਰੂ ਸਾਂਗ ਕਰੈਗਾ ॥ ਤਾਂ ਸਭਿ ਦੁਨੀਆਂ ਖਿੰਡ
ਜਾਵੈਗੀ ॥ ਜਿਉਂ ਪਉਣ ਲਗੇ ਬਦਲ ਖਿੰਡ ਜਾਂਦੇ
ਹੈਨਿ ॥ ਅਤੇ ਬੁਰੇ ਕਰਮ ਜੋ ਹੈਨਿ ਸੋ ਤਿਨੀ ਜਾਂਹੀਂ
ਟਿਕਨਿਗੇ ਜੋ ਬੇ ਮੁਖਿ ਨਿੰਦਕ ਹੋਵਨਿਗੇ ॥ ਪਰ ਅੰਤ
ਪਛੋਤਾਵਨਿਗੇ ॥ ਤਾਂ ਅਜਿਤੇ ਰੰਧਾਵੇ ਅਰਦਾਸਿ ਕੀਤੀ ॥
ਜੀ ਸਚੇ ਪਾਤਿਸਾਹ ॥ ਕੁਛ ਫੇਰਿ ਭੀ ਬਖਸੀਅਨਿਗੇ
ਕੇ ਨਾ ॥ ਤਾਂ ਬੋਲਣਾ ਹੋਇਆ ॥ ਬਚਾ ਅਜਿਤਿਆ
ਇੰਦ੍ਰ ਜੋ ਹੈ ਸੋ ਸਤਿਗੁਰੂ ਹੈ ॥ ਤਿਸ ਕੇ ਸਿਖ ਸਭਿ
ਸਾਧ ਦੇਵਤੇ ਹੈਨਿ ॥ ਓਹੁ ਨਿਰਤਕਾਰ ਕਰਦਾ ਹੈ
ਤਾਂ ਬਖਸਾਇ ਲੈਂਦੇ ਹੈਨਿ ॥ ਹਾਣਤਿ ਕਿਸੇ ਦੀ ਕਰਨੇ
ਨਾਹੀ ਦੇਂਦੇ ॥ ਸਭ ਸੇ ਕਾ ਭਲਾ ਚਾਹੰਦੇ ਹੈਨਿ ॥
ਸਭਨਾ ਕਉ ਮਿਲਾਇ ਲੈਂਦੇ ਹੈਨਿ ॥ ਤਿਉਂ ਬਚਾ

ਇਕ ਐਸੇ ਹੀ ਸਿੱਖ ਹੋਵਨਿਗੇ ਜੋ ਹਾਣਿਤਿ ਕਿਸੇ ਦੀ ਨਾ ਕਰਨਗੇ ॥ ਅਰੁ ਮਿਲੇ ਕੋ ਮੇਲਿ ਲੈਨਿਗੇ ॥ ਪਰੁ ਜਾਂ ਓਹੁ ਵਖਤੁ ਆਵੈਗਾ ॥ ਤਾਂ ਸਾਧਿ ਸਿਖ ਅਗੇ ਹੀ ਸਮਾਇ ਲਏਗਾ ॥ ਐਸੇ ਮਨ ਮੁਖਿ ਰਹਿਨਗੇ ਜੋ ਮਿਲੇ ਨੂੰ ਭੀ ਵਿਛੋੜਨਿਗੇ ॥ ਸੋ ਨਰਕਿ ਗਾਮੀ ਹੋਵਨਿਗੇ ॥ ਨਿਜ ਪਉੜੀ ਨਿਜ ਥਾਉ ਜੁ ਹੈ ਸੋ ਕੀ ਹੈ ॥ ਸੋ ਉਸ ਕਾ ਨਾਮੁ ਹੈ ॥ ਸਬਦਿ ਜੋ ਉਸ ਵਖਤਿ ਸਬਦ ਹੀ ਉਚਾਰੀਐਗਾ ॥ ਸਤਿਗੁਰੁ ਨਿਰਾਲਮੁ ਹੋਇ ਰਹੈਗਾ ॥ ਜਿਉਂ ਗਰਦਿਆ ਜਾਮਾ ਧੂੜਿ ਝਾੜ ਉਜਲਾ ਹੋਂਦਾ ਹੈ ਐਸਾ ਸੰਸਾਰ ਤੇ ਰਹੈਗਾ ॥ ਜੈਸੇ ਕਮਲ ਜਲ ਤੇ ਰਹਤ ਹੈ ॥ ਉਸ ਕਉ ਜਲ ਨਹੀ ਪੋਹਤਾ ॥ ਤੈਸੇ ਏਹ ਧੂਏਂ ਕਿ ਬਾਦਰ ਨਿਕਟਿ ਨਾ ਆਵਨਿਗੇ ॥ ਅਰੁ ਨਾਵਾਂ ਜਾਮਾ ਜੋ ਹੋਵੈਗਾ ॥ ਸੋ ਜੁਗ ਪਰਵਾਨ ਹੋਵੈਗਾ ॥ ਸਭੇ ਵਸਤੁ ਨਵੀਆਂ ਹੋਵਨਿਗੀਆਂ ॥ ਅਰੁ ਅਪਾਰ ਵਸਤੁ ਜੋ ਹੈ ॥ ਸੋ ਅਪਾਰ ਵਸਤੁ ਸਬਦੁ ਹੈ ॥ ਸੋ ਉਥੇ ਸਬਦਿ ਹੀ ਹੋਵੈਗਾ ॥ ਸੋ ਇਕ ਐਸੇ ਬੇ ਮੁਖਿ ਹੋਵਨਿਗੇ ॥ ਤਿਸ ਨੇ ਭੀ ਨਾਉ ਰਖਨਿਗੇ ॥ ਓਹੁ ਅਪਾਰੁ ਵਸਤੁ ਕਿਸੇ ਕੇ ਨਿੰਦਣੇ ਕੀ ਨਾਹੀ ॥ ਪਰੁ ਉਸ ਕੀ ਚੁਗਲੀ ਕਰ ਕੈ ਦੁਸਟਿ ਥਕਿ ਮਰਨਿਗੇ ॥

ਸਚਿਆਰਾ ਉਪਰਿ ਚੁਗਲੀ ਨਾਹੀ ਚਲਦੀ ॥ ਤਾਂ ਫੇਰਿ ਅਜਿਤੇ ਰੰਧਾਵੇ ਅਰਦਾਸਿ ਕੀਤੀ ਜੀ ਸਚੇ ਪਾਤਿਸਾਹ ਤੂੰ ਕੁਛੁ ਖਾਂਦਾ ਪੀਂਦਾ ਭੀ ਹੈ ॥ ਤਾਂ ਬੋਲਣਾ ਹੋਇਆ ॥ ਬਚਾ ਜਿਥੇ ਗੁਰੂ ਆਸਣ ਹੈ ਉਥੇ ਖਾਣ ਪੀਅਣ ਕੁਛੁ ਨਾਹੀ ॥ ਸਲੋਕੁ ॥ ਆਪੇ ਬੰਧੇ ਘਰਿ ਕਰੈ ਨ ਕਛੁ ਪੀਐ ਨ ਖਾਇ ॥ ਨੀਚਾਂ ਅੰਦਰਿ ਨੀਚ ਜਾਤਿ ਸਤਿ ਗੁਰ ਕਰੈ ਬਿਲਾਇ ॥ ਸਾਂਗੀ ਸਾਂਗੁ ਰਚਾਇ ਸੀ ਫਿਟੇ ਸਗਲ ਜਹਾਨ ॥ ਨਾਨਕ ਕੋਈ ਗੁਰ ਮੁਖਿ ਉਬਰੈ ਸਬਦਿ ਰਹੈ ਮਨੁ ਗਿਆਨ ॥ ੧੩ ॥ ਤਿਸ ਕਾ ਪਰਮਾਰਥੁ ॥ ਭਾਈ ਅਜਿਤਿਆ ਜਿਥੇ ਗੁਰੂ ਕਾ ਆਸਣ ਹੈ ਤਿਥੈ ਖਾਵਣ ਪੀਅਣ ਕੁਛੁ ਨਾਹੀ ॥ ਉਥੇ ਸਚੋ ਹੀ ਸਚੁ ਹੈ ॥ ਸਚੁ ਜੋ ਹੈ ਸੋ ਨਾਮੁ ਹੈ ॥ ਉਸਿ ਨਾਮ ਸੰਗਿ ਪਰਚਿਆ ਰਹੈ ॥ ਹੋਰਸ ਦਾ ਰੀਝਾਇਆ ਨਾਹੀ ਰੀਝਦਾ ॥ ਉਥੇ ਪਾਪ ਪ੍ਰਕਿਰਤ ਕਾਈ ਨਾਹੀ ॥ ਅਤੇ ਨੀਚਾਂ ਅੰਦਰਿ ਨੀਚ ਜਾਤਿ ਹੈ ॥ ਸੋ ਕੀ ਹੈ ॥ ਓਹੁ ਆਪਾ ਜਣਾਵੇਗਾ ਨਾਹੀ ॥ ਹਉਮੈ ਅਤੈ ਅਹੰਕਾਰ ਦੂਰ ਕਰੈਗਾ ॥ ਸੰਤੋਖ ਖਿਮਾ ਮਸਟਿ ਉਸ ਕੀ ਜਾਤਿ ਹੈ ॥ ਉਥੇ ਹੀ ਸਤਿਗੁਰ ਕਾ ਬਾਸਾ ਹੋਇਗਾ ॥ ਜਿਥੈ ਏਹ ਤ੍ਰੈ ਹੋਵਨਿਗੀਆਂ ॥ ਅਤੇ ਆਦਿ

ਸੀਗਾਰ ਭੀ ਜਰਦਾ ਹੈ ॥ ਸਾਧਾਂ ਨਾਲਿ ਮਿਲਿ ਕਰਿ ਸਭ ਕਿਛੁ ਭੋਗਦਾ ਹੈ ॥ ਪਰੁ ਉਸ ਨੋ ਕਛੁ ਨਾਹੀ ਲਗਾਵਦਾ ॥ ਉਹ ਅਲਿਪਤਿ ਹੈ ॥ ਪਰੁ ਸਾਂਗੁ ਵਿਚਿ ਰਹੈਗਾ ॥ ਸਾਂਗ ਜੁਗ ਜੁਗ ਕਰਦਾ ਆਇਆ ਹੈ ॥ ਪਰੁ ਜੋ ਇਸ ਕਲਿਜੁਗ ਵਿਚਿ ਸਾਂਗ ਕਰੇਗਾ ॥ ਇਸ ਤੇ ਸਭਿ ਫਿਟਿ ਜਾਵੈਗੀ ॥ ਸੋ ਕਉਣ ਕਉਣ ਭੁਲਨਿਗੇ ॥ ਸਿਧ ਸਾਧਿਕ ਸਿਖ ਸਾਖੀ ਸਭਿ ਫਿਟਿ ਜਾਨਿਗੇ ॥ ਕੋਈ ਬਿਰਲਾ ਗੁਰਮੁਖਿ ਸਾਬਤਿ ਰਹੈਗਾ ॥ ਓਹੁ ਸਬਦਿ ਗੁਰੂ ਕਾ ਕਹੈਗਾ ॥ ਸਬਦਿ ਕਰਕੈ ਰਹੈਗਾ ॥ ਸਬਦਿ ਪਰਿ ਚਲੈਗਾ ॥ ਸਬਦਿ ਕਉ ਮੰਨੈਗਾ ॥ ਹੋਰ ਗਲਾਂ ਝੂਠਿ ਕਰਿ ਮੰਨੈਗਾ ॥ ਸੋਈ ਸਤਿਗੁਰੂ ਕਾ ਸਿਖ ਹੋਵੈਗਾ ॥ ਹੋਰ ਸਭਿ ਨਰਕ ਗਾਮੀ ਹੋਵਨਿਗੇ ॥ ਤਾਂ ਫੇਰਿ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ॥ ਐਸਾ ਤਾਂ ਇਕ ਕੋਈ ਹੋਵੈਗਾ ॥ ਅਰੁ ਜੀ ! ਹੋਰਨਾਂ ਜੀਆਂ ਕੇ ਬਾਬ ਕੀ ਹੋਵੈਗਾ ॥ ਤਾਂ ਬੋਲਣਾ ਹੋਇਆ ॥ ਸਲੋਕੁ ॥ ਲੱਖ ਕਰੋੜੀ ਜੀਵ ਤਾਂ ਕੋ ਨਰਕ ਭੁਚਾਈਐ ॥ ਲਾਹੈ ਸੀਤਿ ਕਾ ਸੀਉ ਬਹੁ ਪਛਾਈਐ ॥ ਹੁਕਮੁ ਹੋਆ ਧਰਮ ਰਾਇ ਕਉ ਕਾਢਹੁ ਨਰਕਿ ਨਿਵਾਸਿ ॥ ਇਨਾਂ

ਜੀਆਂ ਸਤਿਗੁਰ ਨਹੀ ਭੇਟਿਆ ਕਰਹਿ ਬ੍ਰਹਮੇ ਕੀ ਆਸ ॥ ਤਾ ਕਉ ਖੇਲ ਖੇਲਾਈਐ ਏਹੁ ਦਾਣੇ ਪਾਣੀ ਕਾ ਜੀਉ ॥ ਮਾਇਆ ਮਮਤਾ ਮੋਹਣੀ ਤਾਂ ਸਿਉ ਲਗਾ ਜੀਉ ॥ ਨਾਨਕ ਆਸ ਨਿ ਪੂਰਿਆ ਫਿਰਿ ਨਰਕਿ ਸਿਧਾਰਨਿ ਜੀਉ ॥ ੧੪ ॥ ਤਿਸ ਕਾ ਪਰਮਾਰਥੁ ॥ ਭਾਈ ਅਜਿਤਿਆ ਛਿਨਵੇਂ ਕਰੋੜੀ ਜੋ ਜੀਵ ਥੇ ਤਿਨਾ ਸਤਿ ਗੁਰੂ ਕਉ ਨ ਜਾਣਿਆ ਸੀ ॥ ਬ੍ਰਹਮ ਬ੍ਰਹਮਿ ਜਪਦਿਆਂ ਸਾਰੀ ਉਮਰਿ ਗੁਜਰਿ ਗਈ ॥ ਜੋ ਹਮਿ ਭੀ ਬ੍ਰਹਮਿ ਹੈਂ ਗੁਰੂ ਭੀ ਬ੍ਰਹਮਿ ॥ ਅਰੁ ਸਤਿ ਗੁਰੂ ਸਿਉ ਵਾਦ ਕਰਦੇ ਸੇ ॥ ਜੋ ਅਸੀ ਬਡੇ ਹਾਂ ॥ ਅਸਾਡੇ ਪੰਥ ਜੇਹਾ ਹੋਰ ਕੋਈ ਨਾਹੀ ॥ ਉਨਾ ਦਾਵਾ ਬਧਾ ਸੀ ॥ ਉਹੁ ਮਾਰਿ ਬਿਦਾਰਿ ਕਰਣੇ ਹਾਰੇ ਪਕੜਿ ਕੀਤੇ ॥ ਕੁੰਭੀ ਨਰਕਿ ਮਹਿ ਸਭਿ ਪਾਇ ॥ ਉਨਾ ਨੋ ਖਿਲ ਲਾਂਦਿਆਂ ਸਤਿ ਜੁਗ ਬੀਤਾ ॥ ਫਿਰਿ ਤ੍ਰੇਤੇ ਜੁਗ ਗੁਰੂ ਜਨਕਿ ਬਦੇਹੀ ਕੀ ਆਗਿਆ ਸਾਥ ਨਰਕੋਂ ਨਿਕਲੇ ॥ ਸੋ ਕਿਉਂ ਕਰਿ ਨਰਕੋਂ ਨਿਕਲੇ ਥੇ ॥ ਜਾਂ ਸਤਿਗੁਰੂ ਕੇ ਜਾਮੇਂ ਕਾ ਪਉਣੁ ਉਨਾ ਨੋ ਲਗਾ ਸੀ ॥ ਤਾਂ ਉਹੁ ਨਰਕੋਂ ਬਾਹਰਿ ਨਿਕਲੇ ਸੇ ॥ ਭਾਵੈਂ ਉਨਾ ਦਾਵਾ ਕੀਤਾ ਸੀ ॥ ਪਰੁ ਗੁਰੂ ਨਿਰਵੈਰੁ ਹੈ ॥ ਵੈਰ

ਕਿਸੀ ਸੋਂ ਨਾਹੀ ਰਾਖਤਾ ॥ ਤਾਂ ਅਜਿਤੇ ਰੰਧਾਵੇ
ਅਰਦਾਸਿ ਕੀਤੀ ਜੀ ਸਚੇ ਪਾਤਿਸਾਹ ॥ ਉਹ ਕਿਉ
ਕਰਿ ਪਉਣ ਲੱਗਾ ਸੀ ॥ ਤਾਂ ਬੋਲਣਾ ਹੋਇਆ ॥
ਜਾਂ ਗੁਰੂ ਜਨਕ ਜੀ ਸਚਖੰਡ ਕੋ ਚਲੇ ਹੈਨਿ ਤਾਂ ਹੁਕਮੁ
ਕੀਤੋ ਨੇ ॥ ਨਾਲੇ ਗਣਿ ਗੰਧਰਬ ਬਹੁਤ ਭਗਤ ਥੇ ॥
ਪਹੁਪ ਬਿਬਾਣ ਉਠਾਈ ਜਾਂਦੇ ਸੇ ॥ ਤਾਂ ਉਨਾ ਨੋ
ਹੁਕਮੁ ਕੀਤੋ ਨੇ ॥ ਜੋ ਅਸਾਨੋ ਨਰਕ ਕੇ ਜੀਵ ਜੋ
ਹੈਨਿ ਸੋ ਜਾਇ ਵਿਖਾਲੋ ॥ ਤਾਂ ਉਹਨਾਂ ਭਗਤਾਂ
ਅਰਦਾਸਿ ਕੀਤੀ ॥ ਜੀ ਸਚੇ ਪਾਤਿਸਾਹ ਤੁਸਾਂ ਨੋ
ਨਰਕ ਸੁਰਗ ਨਾਲ ਕੀ ਕੰਮ ਹੈ ॥ ਤੁਸੀ ਸਚ ਖੰਡ
ਚਲਹੁ ॥ ਤਾਂ ਹੁਕਮੁ ਕੀਤੋ ਨੇ ॥ ਅਸਾਂ ਤਾਂ ਏਹੁ
ਤਮਾਸ਼ਾ ਦੇਖਣਾ ਹੈ ॥ ਤਾਂ ਗਣਿ ਲੇ ਚਲੇ ॥ ਤਾਂ
ਅਗੋਂ ਪੁਕਾਰ ਆਵਦੀ ਹੈ ॥ ਨਰਕ ਕੇ ਜੀਵ ਬਹੁਤ
ਕੁਰਲਾਵਦੇ ਹੈਨਿ ॥ ਪਰ ਜਿਉਂ ਸਤਿ ਗੁਰੂ ਕਾ
ਵਿਵਾਣ ਨੇੜੇ ਆਇਆ ਤਾਂ ਓਹੁ ਭੀ ਸਭ ਚੁਪ ਕਰ
ਗਏ ॥ ਅਰੁ ਧਰਮ ਰਾਇ ਆਸਣਿ ਛੋਡਿ ਭੰਨਾਂ ॥
ਤਾ ਉਹ ਚਿਤ੍ਰ ਗੁਪਤਿ ਭੀ ਨਾਲੇ ਭੰਨੇ ॥ ਤਾਂ
ਗੁਰੂ ਨਰਕ ਕੇ ਜੀਆਂ ਨੂੰ ਪੁਛੇ॥ ਤੁਸੀਂ ਜੋ ਕੁਰਲਾਵੰਦੇ
ਸੇ ਹੁਣ ਕਿਉ ਕਰਿ ਸਾਂਤਿ ਆਈ ॥ ਤਾਂ ਉਹ ਨਰਕ ਕੇ

ਜੀਵ ਬੋਲੇ ॥ ਜੋ ਜੀ ! ਤੇਰੇ ਜਾਮੇ ਕਾ ਜੋ ਸੀਤਲ ਪਉਣ ਲਾਗਾ ਹੈ ਤਾਂ ਅਸਾਨੋ ਸਾਂਤਿ ਆਈ ਹੈ ॥ ਤਪਤਿ ਬੁਝ ਗਈ ਹੈ ॥ ਅਰੁ ਜਮਦੂਤ ਜੋ ਅਸਾਨੋ ਮਾਰਦੇ ਸੇ ਸੋ ਸਭਿ ਨਸਿ ਗਏ ਹੈਨਿ ॥ ਤਾ ਹੁਕਮੁ ਹੋਆ ਜੋ ਇਨ ਕੋ ਬਾਹਰਿ ਕਾਢੋ ॥ ਤਾ ਸਤਿ ਗੁਰੂ ਸਜੇ ਪੈਰ ਕੇ ਅੰਗੂਠੇ ਨਾਲਿ ਛਿਨਵੇਂ ਕਰੋੜੀ ਅਤੇ ਬੀਸ ਲਖ ਜੀਵ ਨਰਕ ਵਿਚੋਂ ਕਾਢੇ ਸਨਿ ॥ ਤਾਂ ਧਰਮ ਰਾਇ ਨਿਰੰਜਨ ਨਿਰੰਕਾਰ ਅਗੇ ਜਾਇ ਪੁਕਾਰ ਕੀਤੀ ॥ ਜੋ ਜੀ ! ਇਕ ਮਹਾਂ ਪੁਰਖੁ ਆਇਆ ਹੈ ਜਨਕਿ ਬਿਦੇਹੀ ਜੋ ਨਰਕ ਕੇ ਜੀਵ ਹੈਨਿ ਸੋ ਸਭਿ ਨਰਕੋ ਕਢਿ ਬਹਾਇ ਹੈਨਿ ॥ ਜਿਉਂ ਤੁਮਾਰੀ ਆਗਿਆ ਹੋਵੈ ॥ ਤਾਂ ਸਚਾ ਨਿਰੰਕਾਰ ਜੀ ਬੋਲਿਆ ॥ ਏ ਧਰਮ ਰਾਇ ਉਸ ਮਹਾ ਪੁਰਖੁ ਕਉ ਕਉ ਕੁਛੁ ਨਾਹੀ ਕਹਣਾ ॥ ਜੇ ਓਹੁ ਕਹੈ ਤਾਂ ਨਰਕ ਹੀ ਦੂਰਿ ਕਰਿ ਦੇਣ ॥ ਪਰੁ ਉਸ ਕਉ ਰਾਜੀ ਰਖਣਾ ॥ ਤਾਂ ਧਰਮ ਰਾਇ ਹਾਥ ਜੋੜਿ ਕੇ ਅਰਦਾਸ ਕੀਤੀ ਜੀ ਫੇਰਿ ਸ੍ਰਿਸਟਿ ਕਾ ਛਧੇਲ ਕਿਉ ਕਰਿ ਚਲੈਗਾ ॥ ਤਾ ਫੇਰਿ ਨਿਰੰਕਾਰ ਕੀ ਆਗਿਆ ਹੋਈ ॥ ਜੇ ਏ ਧਰਮ ਰਾਇ ਤੂੰ ਉਸੀ ਭਗਤਿ ਪਾਸ ਜਾਇ ॥ ਜਿਉ ਕਰਿ ਰਾਜੀ ਹੋਵੈ ਤਿਵੈ

ਕਰਨਾ ॥ ਤਾ ਧਰਮ ਰਾਇ ਸ੍ਰੀ ਸਤਿ ਗੁਰੂ ਅਗੇ ਆਇ ਹਥ ਜੋੜਿ ਖੜਾ ਹੋਇਆ ॥ ਅਰਦਾਸ ਕੀਤੀਓਸੁ ॥ ਜੀ ਮਿਹਰਵਾਨ ਇਨਾ ਜੀਆਂ ਬਡੇ ਪਾਪ ਕੀਤੇ ਹੈਣ ਅਗਣਤਿ ॥ ਤਾ ਉਸ ਵਖਤਿ ਸਤਿਗੁਰੂ ਨਿਰੰਕਾਰ ਨਾਲਿ ਧਿਆਨ ਕਰ ਕੈ ਤਪਸਿਆ ਕੀਤੀ ਹੈ ॥ ਜਾ ਤਾੜੀ ਖੋਲ੍ਹੀ ਤਾ ਧਰਮ ਰਾਇ ਜੋਗ ਆਖਿਓਸੁ ॥ ਏ ਧਰਮ ਰਾਇ ਏਹ ਤਪਸਿਆ ਸਵਾ ਘੜੀ ਕੀ ਜੀਆਂ ਕਉ ਮੁਜਰੇ ਦੀਜੈ ਪਾਪਾਂ ਬਦਲੇ ॥ ਤਿਨ ਕੀ ਖਲਾਸੀ ਕੀਜੈ ॥ ਤਾ ਧਰਮ ਰਾਇ ਤਮਾਉ ਕੀਤਾ ॥ ਤਪਸਿਆ ਏਕ ਧਾਰਣਿ ਮੰਡੀ ਜੀਆਂ ਕੇ ਪਾਪ ਏਕ ਧਾਰਣਿ ਮੰਡੇ ॥ ਤਾ ਤਪਸਿਆ ਭਾਰੀ ਹੋਈ ॥ ਜੀਆਂ ਕੇ ਪਾਪ ਹਉਲੇ ਹੋਇ ॥ ਨਾਮ ਕੀ ਮਹਿਮਾ ਜੋ ਹੈ ਸੋ ਅਗੰਮੁ ਹੈ ॥ ਫੇਰਿ ਜੀਆਂ ਕਉ ਸੁਰਗ ਮਹਿ ਪਾਇਆ ॥ ਤਾਂ ਉਥੈ ਭੁਖ ਨਾਲ ਲਗੇ ਕੁਰਲਾਵਣਿ ॥ ਤਾ ਫੇਰਿ ਗੁਰੂ ਬਾਬੇ ਪੁਛਿਆ ॥ ਜੀ ਉਨਾਂ ਜੀਆਂ ਕਾ ਹੁਣ ਕੀ ਹਵਾਲ ਹੈ ॥ ਤਾਂ ਅਗੋਂ ਧਰਮ ਰਾਇ ਕਹਿਆ ॥ ਜੀ ! ਨ ਓਹੁ ਨਰਕ ਹੈਂ ਨ ਸੁਰਗ ਹੈਂ ॥ ਓਹ ਅਧਿ ਬੀਚ ਹੀ ਸਹਕਦੇ ਹੈਨਿ ॥ ਅਗੇ ਤਿਨ ਕਛੁ ਨਾਹੀ ਬੀਜਿਆ ਜੋ ਇਥੈ ਇਨਾ ਨੋ ਮਿਲੈ ॥

ਤਾਂ ਸਤਿ ਗੁਰੂ ਜੀ ਨਿਰੰਕਾਰ ਕਉ ਜਾਇ ਕਹਿਆ ॥
ਤਾਂ ਸਚੇ ਨਿਰੰਕਾਰ ਜੀ ਕਹਿਆ ਜੋ ਏਹ ਜੀਅ ਤੇਰੇ
ਹਵਾਲੇ ਹੈਂ ॥ ਇਨਾਂ ਕਿਉ ਮਿਰਤ ਮੰਡਲ ਲੈ ਜਾਵਹੁ ॥
ਇਨ ਕੌਂ ਨਾਮ ਦਾਨ ਇਸਨਾਨ ਦ੍ਰਿੜਾਵਹੁ ॥ ਤਾਂ
ਇਨਾ ਜੀਆਂ ਕਾ ਉਧਾਰ ਹੋਵੈ ॥ ਤਾਂ ਸਤਿ ਗੁਰੂ
ਅਰਦਾਸ ਕੀਤੀ ॥ ਜੀ ! ਇਹ ਦਾਣੇ ਪਾਣੀ ਕੇ ਜੀ
ਹੈਨਿ ॥ ਇਨਾ ਕਾ ਰਿਜਕ ਭੀ ਲਿਖ ਮਿਲੈ ॥ ਜੋ
ਇਨ੍ਹਾਂ ਦਾ ਖਰਚੁ ਹੈ ॥ ਤਾ ਸਚੇ ਨਿਰੰਕਾਰ ਕਹਿਆ
ਏ ਜਨਕੁ ਇਨਾ ਕਾ ਰਿਜਕ ਭੀ ਤੇਰੇ ਹਵਾਲੇ ਹੈ ॥
ਤਾਂ ਸ੍ਰੀ ਸਤਿ ਗੁਰੂ ਜੀ ਅਰਦਾਸਿ ਕੀਤੀ ਜੀ ਗਰੀਬ
ਨਿਵਾਜ ਤੇਰੀ ਕੋਠੜੀ ਸਭ ਕਿਛੁ ਹੈ ॥ ਤਾਂ ਨਿਰੰਕਾਰ
ਕੀ ਆਗਿਆ ਹੋਈ । ਜੋ ਤੂੰਹਾਂ ਜਾਇ ਤੂੰ ਮੇਰਾ
ਸਿਖ ਹੋਆ ॥ ਏਹ ਸਭ ਜੀਅ ਤੇਰੇ ਸਿਖ ਹੂਏ ॥
ਨਿਰੰਕਾਰ ਕੀ ਥਾਪੀ ਲੈ ਕਰ ਇਸ ਸੰਜੋਗ ਸਤਿ ਗੁਰੂ
ਜਾਮਾ ਪਹਿਨਿਆ ਜਗਤ ਮਹਿ ਆਇਆ ॥ ਪਰੁ
ਬਚਾ ਜਿਨ ਕੇ ਪੂਰੇ ਭਾਗ ਹੋਏ ਸੇ ਸੁਧਰਨਿਗੇ ॥
ਹੋਰ ਮਾਇਆ ਮਮਤਾ ਕੇ ਲੋਕ ਹੈਨਿ ॥ ਜਿਤੀ
ਤਾਂਈਂ ਮੇਰਾ ਜਾਮਾ ਰਹੈਗਾ ॥ ਦਸਵਾ ਮਹਲ ਗੁਰੂ
ਜਾਮਾ ਹਾਜਰਿ ਰਖੈਗਾ ॥ ਤ੍ਰੈ ਜਾਮੈ ਤਾਂ ਮੇਰਾ ਹੀ

ਸਰੂਪ ਹੈ ॥ ਅਰੁ ਸੱਤ ਜਾਮੇ ਪਿਛੇ ਮੇਰੀ ਜੋਤਿ ਹੋਵੈਗੀ ॥
ਪਿਛੇ ਧੁੰਧ ਪੈਇ ਜਾਵੈਗੀ ॥ ਆਪੋ ਆਪਣੇਂ ਮਤਿ
ਚਲਨਿਗੇ ॥ ਗੁਰੂ ਇਕੋ ਹੋਵੈਗਾ ॥ ਮਤਿ ਬਹੁਤੇ
ਹੋਇ ਜਾਵਨਿਗੇ ॥ ਅਰੁ ਮਤਿ ਮਤੁ ਕੀ ਨਿੰਦਿਆ
ਕਰੈਗਾ ॥ ਵਰਜਣ ਹਾਰ ਕੋਈ ਨਾ ਹੋਵੈਗਾ ॥ ਕੋਈ
ਇਕ ਅਧਸਮਦਰਸੀ ਗੁਰੂ ਕਾ ਸਿਖ ਹੋਵੇਗਾ ॥ ਨਹੀਂ
ਤਾਂ ਹੋਰ ਸਭਿ ਸਿਖ ਸਿਖਾ ਕੀ ਨਿੰਦਿਆ ਕਰਨਿਗੇ ॥
ਅਤੇ ਬੇਮੁਖਿ ਹੋਵਨਿਗੇ ॥ ਸੋ ਫੇਰਿ ਨਰਕ ਗਾਮੀ
ਕਹੀਅਨਿਗੇ ॥ ਜੋ ਗੁਰੂ ਕੇ ਸਬਦਿ ਕਉ ਨ ਜਾਣਨਿਗੇ
ਸੋ ਨਿਰਾਸ ਹੋਵਨਿਗੇ ॥ ਓਹੁ ਬਿਧਿ ਇਨਾਂ ਜੀਆਂ
ਦੇ ਸਿਰੋਂ ਉਲਟਦੀ ਨਾਹੀ ॥ ਅਗੇ ਗੁਰੂ ਭਾਵੈ ਸੋ
ਹੋਇ ॥ ਸਲੋਕੁ ॥ ਭਗਤਾਂ ਨੋ ਆਗਿਆ ਭਈ ਲਾਹਾ
ਲੈਹੁ ਅਮੋਲੁ ॥ ਆਏ ਜਗ ਮਹਿ ਸਾਧ ਜਨ ਨਾਮੁ
ਅਜਾਰੀ ਤੋਲਿ ॥ ਦੀਵਾ ਸਬਦਿ ਜਲਾਇਆ ਖਰਪੈ
ਖਰਪੈ ਬੰਧਿ ॥ ਸਬਦਿ ਗੁਰੂ ਤੇ ਵੀਛੁੜੇ ਕੂੜ ਕਮਾਵੈ
ਅੰਧ ॥ ਕਾਮ ਕਸਉਟੀ ਹਥਿ ਕਰੀ ਸੰਗ ਤਿਰੀਆ
ਸੋ ਮੋਹੁ ॥ ਨਾਨਕਿ ਕੂਕ ਸੁਣਾਇਆ ਨ ਮਿਲਿਆ
ਪ੍ਰਭੁ ਸੋਇ ॥ ੧੫ ॥ ਤਿਸਕਾ ਪ੍ਰਮਾਰਥੁ ॥ ਬਚਾ
ਅਜਿਤਿਆ ਭਗਤਾਂ ਨੋ ਆਗਿਆ ਹੈ ॥ ਜੋ ਤੁਸੀ

ਜਗ ਮਹਿ ਜਾਵਹੁ ॥ ਤੁਸੀਂ ਜਾਇ ਕੈ ਮੇਰਾ ਨਾਮੁ ਦ੍ਰਿੜਾਵਹੁ ॥ ਜਗ ਜੋ ਹੈ ਸੋ ਅੰਧ ਗੁਬਾਰ ਹੈ ॥ ਮਾਇਆ ਕਾ ਅੰਧੁ ਹੈ ॥ ਜਾਇ ਕਰਿ ਸਬਦਿ ਕਾ ਦੀਵਾ ਜਗਾਉ ॥ ਜੋ ਤਿਮਰ ਅੰਧੇਰਾ ਮਿਟਿ ਜਾਵੈ ॥ ਰੁਸ਼ਨਾਈ ਹੋਵੇ ॥ ਅਰੁ ਅਮੋਲ ਵਸਤੁ ਜੋ ਹੈ ਸੋ ਨਾਮੁ ਹੈ ॥ ਅਰੁ ਅਤੋਲੁ ਹੈ ॥ ਸੋ ਜਾਇਕੈ ਆਪਿ ਭੀ ਜਪਹੁ ਅਰੁ ਸੰਸਾਰ ਕਉ ਭੀ ਦ੍ਰਿੜਾਵਹੁ ॥ ਤਾਂ ਸੰਸਾਰ ਕੀ ਗਤਿ ਹੋਵੈ ॥ ਸੋ ਸ੍ਰੀ ਪਾਰ ਬ੍ਰਹਮ ਕੀ ਆਗਿਆ ਸਾਥਿ ਸੰਸਾਰ ਵਿਚ ਆਇ ਜਨਮੁ ਲੈ ਕਰਿ ਟੁਰੇ ॥ ਉਨਾ ਕਉ ਏਹ ਮਿਲਿਆ, ਨਾਮ ਦਾਨ ਇਸਨਾਨ, ਗਿਆਨ, ਭਾਉ, ਭਗਤਿ, ਧਰਮ, ਦਇਆ, ਜਤੁ, ਸਤਿ ਸੰਤੋਖ, ਖਿਮਾ, ਗਰੀਬੀ, ਸੀਲ ਸੰਜਮੁ, ਸੇਵਾ ਟਹਲਿ, ਏਹ ਵਸਤੂ ਉਨਾਂ ਭਗਤਾਂ ਨੂੰ ਮਿਲੀਆਂ ॥ ਸੋ ਲੈ ਕੇ ਜਗ ਵਿਚਿ ਆਇ ॥ ਸਤਿ ਗੁਰੂ ਆਪਿ ਸਦਾਇ ॥ ਤਿਨਾ ਨਾਲਿ ਸਤਿ ਗੁਰੂ ਕਾ ਬਾਸਾ ਹੋਆ ॥ ਜੇ ਕੋਈ ਉਨਾ ਮਿਲੈਗਾ ਸੋ ਸਤਿ ਗੁਰੂ ਕਉ ਪਾਵੈਗਾ ॥ ਜੋ ਕੋਈ ਉਨਾ ਕਾ ਕਹਿਆ ਨ ਕਰੈਗਾ ॥ ਤਿਨਾ ਕਉ ਸਤਿ ਗੁਰੂ ਨਾ ਮਿਲੈਗਾ ॥ ਓਹੁ ਅਗੈ ਬੰਨਿ ਬਹਾਲੀਏਗਾ ॥ ਦੂਖ ਪਾਵੈਗਾ ॥ ਉਨ ਕਉ ਸਬਦਿ ਭੀ ਨ ਲਗੈਗਾ ॥

ਅਰੁ ਜੇ ਜੋ ਕੁਛੁ ਥੋੜਾ ਬਹੁਤਾ ਕਮਾਵਨਿਗੇ ॥ ਸੋ ਭੀ ਨਿਹਫਲ ਜਾਵੈਗਾ ॥ ਤਿਨ ਕਉ ਸਬਦਿ ਭੁਲ ਜਾਵੈਗਾ ॥ ਸੇਵਾ ਥਾਇ ਨਾ ਪਵੈਗੀ ॥ ਓਹੁ ਕੂੜਿ ਕਪਟਿ ਕਮਾਵਨਿਗੇ ॥ ਅਰੁ ਇਸਤ੍ਰੀਆਂ ਸੋ ਮੋਹ ਲਗਾਵਨਿਗੇ ॥ ਕਾਮ ਕਮਾਵਨਿਗੇ ॥ ਜੋ ਗਲਾਂ ਸਬਦਿ ਮਨਹ ਕੀਤੀਆਂ ਹੈਨਿ ਸੇਈ ਕਮਾਵਨਿਗੇ ॥ ਤਿਨਾ ਕਉ ਸਤਿ ਗੁਰੂ ਕਾ ਮੇਲਾ ਹੋਵੈਗਾ ਨਾਹੀ ॥ ਓਹੁ ਨਿਰਾਸ ਹੀ ਜਾਵਹਿਗੇ ਮਨੁਖਾ ਜਨਮੁ ॥ ਜਿਉ ਕੋਈ ਪਰਦੇਸ ਵਿਚਿ ਧਨ ਖਟਦਾ ਹੈ ਅਤੇ ਬਦ ਮਾਮਲੀ ਕਰ ਕੈ ਖੋਵੰਦਾ ਹੈ ॥ ਤਿਉ ਉਨਾ ਦੀ ਸੇਵਾ ਭਾਉ ਖੋਇਆ ਜਾਇਗੋ ॥ ਆਸਾ ਉਨਾ ਦੀ ਪੂਰੀ ਨ ਹੋਗੁ ॥ ਸੇ ਜੀਅ ਨਿਰਾਸ ਜਾਹਿਗੇ ॥ ਫੇਰਿ ਨਰਕ ਹੀ ਪਾਈਅਨਿਗੇ ॥ ਕਹੁ ਨਾਨਕ ਆਸ ਨ ਪੂਰੀਆ ਫਿਰਿ ਨਰਕ ਸਧਾਰੇ ਜੀਅ ॥ ਤਾਂ ਫੇਰ ਅਜਿਤੇ ਰੰਧਾਵੇ ਅਰਦਾਸਿ ਕੀਤੀ ਜੀ ਸਚੇ ਪਾਤਿਸਾਹ ਛਿਨਵੇਂ ਕਰੋੜੀ ਕਾ ਬੀਜ ਜਿਥੋਂ ਕਢਿਆ ਫਿਰ ਤਿਥਾਂਊ ਪਾਇਆ ॥ ਤੇਰੇ ਸਬਦ ਸਾਖੀ ਲਖਦੇ ਪੜਦੇ ਸੇ । ਪਰੁ ਜੀ ਇਹ ਕਹੋ ॥ ਲਿਖੇ ਕਾ ਇਨਾ ਕਉ ਕਛੁ ਹੱਥ ਆਵੇਗਾ ਕੇ

ਨਾਹੀ ॥ ਤਾ ਬੋਲਨਾ ਹੋਇਆ ॥ ਸਲੋਕ ॥ ਹੈ ਬਬੇਕ ਇਹੁ
ਨਾਹੀ ਦੀਸੈ, ਦੀਸੈ ਕਪਟ ਭਗਤਿ ॥ ਰਾਗੁ ਪਾਇ
ਰਾਗਨੀ ਗਾਵੈ ਕਿਸੈ ਨ ਆਵੇ ਗੁਰ ਕੀ ਮਤਿ ॥
ਸਚੁ ਪਾਹੁ ਅੰਤਰ ਲੈ ਧਾਰੈ ਜੀਵਣ ਕੀ ਇਹ ਗਤਿ ॥
ਕਹੁ ਨਾਨਕੁ ਪ੍ਰਭ ਅਗਮ ਅਗੋਚਰ ਕਹਿਣੁ
ਜੁਗਤਿ ਤਾਂ ਕੀ ਹੋਇ ਭਗਤਿ ॥ ੧੬ ॥
ਤਿਸਕਾ ਪਰਮਾਰਥੁ ॥ ਭਾਈ ਅਜਿਤਿਆ ਕਲਿਜੁਗੁ
ਵਿਚਿ ਧਰਮ ਛੀਨ ਹੋਇ ਜਾਏਗਾ ॥ ਧਰਮ ਹੋਵਣਾ ਨ
ਪਾਵੈਗਾ ॥ ਅਤੇ ਭਗਤਿ ਜੋ ਕੋਈ ਕਰੈਗਾ ਸੋ ਕਪਟ
ਕੀ ਕਰੈਗਾ ॥ ਸੋ ਆਪਣੀ ਪ੍ਰਭਤਾ ਦੇ ਵਾਸਤੇ
ਕਰੈਗਾ ॥ ਜੋ ਹਉ ਬਡਾ ਕਹੀਆ ਸੰਸਾਰ ਸਭਿ
ਮੰਨੇ ॥ ਅਰੁ ਰਾਗੁ ਜੋ ਹੈ ਸੋ ਸਬਦਿ ਹੈ ॥ ਅਰੁ
ਰਾਗਨੀ ਜੋ ਹੈ ਸੋ ਰੁਜਗਾਰੁ ਹੈ ॥ ਓਹੁ ਆਪਣੇ
ਰੁਜਗਾਰ ਕੇ ਵਾਸਤੈ ਗਾਵਹਿ ਪੜਿਨਗੇ ॥ ਜਿਥੇ ਕਛੁ
ਹਥਿ ਆਵੈ ਤਿਥੈ ਹੀ ਸੁਣਾਵਨਿਗੇ ॥ ਅਤੇ ਖਾਵਨਿ
ਪੀਵਣਿ ਕੇ ਮੇਲੈ ਹੋਵਨਿਗੇ ॥ ਗੁਰੂ ਕਾ
ਅਰਥ ਕੋਈ ਵਿਰਲਾ ਹੀ ਜਾਣੈਗਾ ॥

ਸੰਸਾਰ ਸਭੋ ਸੁਆਦੇ ਹੀ ਲਗਿ ਜਾਵੈਗਾ ॥ ਅਰੁ ਸਬਦਿ ਕੌ ਕੋਈ ਬਿਰਲਾ ਹੀ ਖੋਜੇਗਾ ॥ ਅਰੁ ਗੁਰਾਂ ਕੀ ਮਤਿ ਖਰੀ ਉਚੀ ਹੈ ਸੋ ਕੋਟੇ ਮਧੇ ਹੋਵੈਗੀ ॥ ਸੋ ਮਤਿ ਕੇਹੀ ਹੈ ॥ ਨਾਮ, ਦਾਨ, ਇਸ਼ਨਾਨ ਸਤ, ਸੰਤੋਖ, ਸੀਲ ਸੰਜੁਮ, ਜਪੁ, ਤਪੁ, ਦਇਆ, ਧਰਮੁ, ਭਾਉ, ਭਗਤਿ ਗਰੀਬੀ ਟਹਲਿ ॥ ਏਹ ਸਤਿਗੁਰ ਕੀ ਮਤਿ ਹੈ ॥ ਕਾਮ ਕ੍ਰੋਧ ਅਹੰਕਾਰ ਲੋਭ ਮੋਹੁ ਧ੍ਰੋਹ ਪਰ ਨਿੰਦਿਆ ਕਬੁਧ ਹਿਰਸ ਤ੍ਰਿਸਨਾ, ਏਹ ਛਡਣੀਆਂ ਹੈਨਿ ॥ ਅਤੇ ਜੋ ਕੋਈ ਸਿਖ ਸੰਤ ਗੁਰੂ ਕਾ ਨਾਉ ਧਰੀਕ ਹੈ ਸਭ ਕੀ ਟਹਿਲ ਕਰਨੀ ॥ ਜੋ ਕੋਈ ਏਹੁ ਹੁਕਮ ਮਨਿ ਲੈ ਕਮਾਵੈ ਦਰਸਨ ਲਗੈ ਸਬਦੁ ਮਨਿ ਵਸਾਏ ਤ ਕਿਸ ਕੌ ਪਾਹੁ ਲਗਦਾ ਹੈ ॥ ਉਹ ਬੁਰਿਆਂ ਕਰਮਾਂ ਤੇ ਸਰਮੀਦਾ ਹੈ ॥ ਜਾ ਬੁਰਿਆਂ ਕਰਮਾਂ ਤੇ ਸਰਮਾਇਆ ਅਰੁ ਗੁਰਾਂ ਕੇ ਉਪਦੇਸ ਤੇ ਚਲਿਆ ॥ ਤਾਂ ਇਸ ਮਾਨੁਖ ਕਉ ਰੰਗਿ ਲਗਦਾ ਹੈ ॥ ਓਹੁ ਜੀਵਦਿਆ ਹੀ ਗਤਿ ਕਉ ਪ੍ਰਾਪਤਿ ਹੋਆ ॥ ਅਰੁ ਜੇ ਕਮਾਵੈ ਕਛੁ ਨਾਹੀ ਤਾਂ ਕਿਉ ਕਰਿ ਪਹੁਚੇ ॥ ਇਸ ਕੀ ਜਾ ਜਾ ਜੁਗ੍ਤ ਭੁਗਤ ਹੋਵੇ ਨਾਹੀ ॥ ਤਾਂ ਕਿਉ ਕਰਿ ਮਿਲਾਵਾ ਹੋਵੈ ॥ ਕਹੁ

ਨਾਨਕ ਪ੍ਰਭ ਅਗਮ ਅਗੋਚਰ ਕਉਣ ਜੁਗਤਿ ਤਾ ਕੀ ਹੋਇ ਭਗਤਿ ॥ ਤਾਂ ਬੋਲਣਾ ਹੋਇਆ ॥ ਬਡਾ ਅਜਿਤਿਆ ਐਸਾ ਵਖਤ ਆਵੇਗਾ ॥ ਜੋ ਘਰਿ ਘਰਿ ਮੰਜੀਆਂ ਪਾਇ ਬਹਨਿਗੇ ॥ ਅਰੁ ਗੁਰੂ ਸਦਾਇਨਿਗੇ ॥ ਤਾਂ ਉਨਾਂ ਦੇ ਪਿਛੇ ਸੰਸਾਰ ਲਗਿ ਜਾਇਗਾ ॥ ਤਾਂ ਉਹਨਾਂ ਮੰਜੀਆਂ ਦੇ ਬਾਬ ਏਹ ਹੋਵੈਗਾ ॥ ਸਲੋਕੁ ॥ ਪਦੁ ਨਿਰਬਾਨ ਹੈ ਬਿਹੰਗਮ ਦੇਖ ਦੇਖ ਬਿਸਮਾਈ ॥ ਬਾਧੇ ਮੋਹ ਮਾਇਆ ਕੇ ਬੰਧਨਿ ਬਹੁ ਲਾਗੈ ਗੁਰ ਹਾਈ ॥ ਚਕਨਾ ਚੂਰ ਕਰੈ ਗੁਰ ਪੂਰਾ ਤਾ ਕਾ ਲੇਖ ਨ ਮਿਟਿਆ ਜਾਈ ॥ ਮੁਸਲਿਮਾਨ ਸਿਫਤਿ ਸਰੀਅਤਿ ਸਾਚੇ ਕੀ ਵਡਿਆਈ ॥ ਕਹੁ ਨਾਨਕ ਧੂੰਧੂਕਾਰ ਵਰਤੈ ਅਲਹੁ ਅਗਮ ਖੁਦਾਈ ॥ ੧੭ ॥ ਤਿਸਕਾ ਪਰਮਾਰਥੁ ॥ ਪਦੁ ਗੁਰੂ ਹੈ ਬਿਹੰਗਮ ਪਰਮੇਸਰ ਕਾ ਰੂਪ ਹੈ ॥ ਏਹ ਜੁਗਤਿ ਗੁਰੂ ਦੇਖਿ ਦੇਖਿ ਬਿਗਸੇਗਾ ॥ ਅਰੁ ਨਿਰਬਾਣ ਜੋ ਹੈ ਸੋ ਨਿਰਲੇਪੁ ਹੈ ॥ ਜਿਉ ਮੁਰਗਾਬੀ ਦੇ ਪਰ ਨਾਹੀ ਭਿਜਦੇ ਤਿਉਂ ਓਹੁ ਮਾਇਆ ਮੋਹ ਤੇ ਨਿਰਬਾਣ ਰਹੈਗਾ ॥ ਮਾਇਆ ਮੋਹੁ ਕੀ ਹੈ ॥ ਗ੍ਰਿਸਤਿ ਕੁਟੰਬੁ ਦੁਨੀਆਂ ਕਾ ਜੋ ਬਿਉਹਾਰ ਹੈ ॥ ਤਿਸ ਸਾਥ ਮੋਹ ਨਾ ਲਗਾਵੈਗਾ ॥ ਸ੍ਰੀ ਪਾਰ ਬ੍ਰਹਮ ਕੇ ਜਸ

ਸਿਉਰਚੈਗਾ ॥ ਬਾਧੇ ਮੋਹ ਮਾਇਆ ਕੇ ਫਾਧੇ ॥ ਸੋ ਐਸੇ ਬਹੁਤੇ ਗੁਰੂ ਹੋਵਨਿਗੇ ॥ ਉਨਾ ਕਾ ਮਨੁ ਮਾਇਆ ਗ੍ਰਿਸਤਿ ਜਿਓ ਲਗਿ ਰਹੈਗਾ ॥ ਅਰੁ ਓਹੁ ਅਕਰਮ ਹੀ ਕਰਨਿਗੈ ॥ ਸੋ ਕੈਸੇ ਅਕਰਮ ਕਰਨਿਗੇ ॥ ਜੋ ਕਿਤੇ ਜੁਗ ਨਾਹੀ ਹੋਇ ॥ ਸੋ ਓਇ ਬਦ ਰਾਹ ਚਲਾਵਨਿਗੇ ॥ ਅਤੇ ਸੰਸਾਰ ਉਨਾ ਨੋ ਪੂਜੈਗਾ ॥ ਸੋ ਕਉਣ ਹੋਵਨਿਗੇ ॥ ਘਰਿ ਘਰਿ ਗੁਸਾਈ ਮਹੰਤ ਹੋਇ ਬਹਨਿਗੇ ॥ ਓਹ ਗੁਰ ਸਿਖ ਨਰਕ ਗਾਮੀ ਹੋਵਨਿਗੇ ॥ ਗੁਰ ਭੀ ਅਰੁ ਸਿਖ ਭੀ ਬਿਕਰਮ ਹੀ ਕਰਨਿਗੇ ॥ ਸੇ ਅੰਧੇ ਖੂਹ ਵਿਚਿ ਪਾਈਅਨਿਗੇ ॥ ਜਤਨੇ ਭੇਖ ਹੈਨਿ ਤਿਨਾ ਕਾ ਏਹੁ ਵਰਤਾਰਾ ਹੋਇ ਵਰਤੇਗਾ ॥ ਅਤੇ ਕਲਿ ਜੁਗ ਐਸੀ ਕਰੈਗਾ ॥ ਸ਼ਾਸਤ੍ਰ ਗਾਇਤ੍ਰੀ ਤਰਪਣ ਇਕਾਦਸੀ ਤੀਰਥ ਬਡੇ ਬਡੇ ਸਉਣ ਸੰਜੋਗ ਤਿਨ ਕਉ ਮੰਨੈਗਾ ਕੋਈ ਨਾਹੀ ॥ ਏਹ ਵਰਤਾਰਾ ਵਰਤ ਜਾਏਗਾ ॥ ਸੰਸਾਰ ਕੇ ਵਿਖੇ ਕਉਣ ਕਉਣ ਗੁਰੂ ਕਹਾਇਨਗੇ ॥ ਜੋਗੀ ਸੰਨਯਾਸੀ ਜੰਗਮ ਬ੍ਰਹਮਚਾਰੀ ਬ੍ਰਹਮਣਿ ਏਹ ਕਲਜੁਗ ਵਿਖੇ ਗੁਰੂ ਕਹਾਇਨਗੇ ॥ ਜੋਗੀ ਸੰਨਯਾਸੀ ਜੰਗਮ ਬ੍ਰਹਮਚਾਰੀ ਤਿਨਾ ਕੇ ਬਾਬ ਕੀ ਹੋਵੇਗੀ ॥ ਚਕਨਾ ਚੂਰ ਕਰੇ

ਗੁਰ ਪੂਰਾ ਤਾ ਕਾ ਲੇਖੁ ਨ ਮਿਟਿਆ ਜਾਈ ॥ ਉਨਾ ਦੇ ਬਾਬ ਏਹ ਹੋਵੈਗਾ ਸੋ ਮਿਟਨੇ ਕਾ ਨਾਹੀ ਅਰੁ ਇਕ ਜੋ ਬੰਦਾ ਸਾਹਿਬ ਕਾ ਉਠੈਗਾ ॥ ਤਿਸਕਾ ਕਾ ਨਾਮ ਰਸੀਦ ਹੋਵੈਗਾ ॥ ਸੋ ਗੁਰੂ ਕੇ ਹੁਕਮੁ ਸਿਉ ਉਠੈਗਾ ॥ ਪਰ ਜਾਮਾ ਉਸ ਕਾ ਮੁਸਲਮਾਨ ਕਾ ਹੋਵੈਗਾ ॥ ਉਸ ਕਉ ਆਪਣੀ ਬੰਦਗੀ ਬਖਸ਼ੈਗਾ ॥ ਓਹੁ ਅਕਾਲ ਪੁਰਖ ਕਉ ਜਾਨੈਗਾ ॥ ਅਵਰ ਦੂਸਰੇ ਕਉ ਨ ਜਾਨੈਗਾ ॥ ਜਹਾਂ ਜਹਾਂ ਜੂਠਿ ਹੋਵੇਗਾ ਸੋ ਉਸ ਕੇ ਹਵਾਲੇ ਕਰੀਐਗਾ ॥ ਸੋ ਪਾਰ ਬ੍ਰਹਮ ਕੇ ਹੁਕਮੁ ਸਾਥਿ ਚਕਨਾ ਚੂਰ ਕਰੈਗਾ ਜਿਤਨੀਆਂ ॥ ਜੂਠੀਆਂ ਰਉੜਾ ਹੈਨਿ ॥ ਤੀਰਥ ਮੜੀਆਂ ਦੇਹੁਰੇ ਪੀਰਾਂ ਕੇ ਟਿਕਾਣੇ ਰਾਜ ਰੰਕ ਕੀਆਂ ਠਉੜਾ ॥ ਜਹਾਂ ਜਹਾਂ ਜੂਠਿ ਹੋਵੈਗਾ ਸੋ ਸਜਾਇ ਪਾਵਹਿਗੇ ॥ ਉਸ ਵਖਤ ਧੁੰਧੂ ਕਾਰ ਵਰਤੈਗਾ ॥ ਅਲਹੁ ਅਗਮ ਖੁਦਾਈ, ਸੋ ਖੁਦਾਇ ਸਬਦਿ ਹੀ ਹੈ ॥ ਜੋ ਅਲਖ ਅਗੰਮ ਕੀ ਖਬਰਿ ਦੇਂਦਾ ਹੈ ॥ ਅਗੈ ਹੀ ਆਖਦਾ ਹੈ ॥ ਜੋ ਇਉਂ ਹੋਵੈਗੀ ॥ ਪਰ ਕੋਈ ਵਿਰਲਾ ਹੀ ਜਾਣੈਗਾ ॥ ਪੜਨਿਗੇ ਪਰ ਕਮਾਵਨਿਗੇ ਨਾਹੀ ॥ ਬੋਲਹੁ ਬੋਲਹੁ ਭਾਈ ਵਾਹਿਗੁਰੂ ॥ ਤਾ ਅਜਿਤੇ ਰੰਧਾਵੇ ਅਰਦਾਸਿ ਕੀਤੀ ॥ ਜੀ ਸਚੇ ਪਾਤਿਸਾਹੁ ॥ ਕਿਛੁ

ਉਸ ਨੋ ਮਿਲਿਆਂ ਫਲ ਹੋਵੈਗਾ ਕੇ ਨਾ ॥ ਤਾਂ ਬੋਲਣਾ ਹੋਇਆ ॥ ਸਲੋਕ ॥ ਉਪਜੀ ਪ੍ਰੀਤਿ ਰੀਤ ਮਨ ਉਪਜੀ ਭਏ ਦਇਆਲ ਗੁਸਾਈਂ ॥ ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ ਜਲ ਉਪਜੇ ਲਏ ਸਮਾਈ ॥ ਤੂਟੇ ਪੰਖ ਪਾਤਿ ਜਿਉਂ ਤੂਟੀ ਤਰਵਰਿ ਡਾਲੀ ॥ ਕਹੁ ਨਾਨਕ ਜਖਿ ਉਲਟਾ ਨਾ ਸਾਧੂ ਭਏ ਸੁਆਲੀ ॥ ੧੮ ॥ ਤਿਸ ਕਾ ਪਰਮਾਰਥੁ ॥ ਭਾਈ ਅਜਿਤਿਆ ਜਾਂ ਆਪਿ ਦਇਆਲ ਹੋਂਦਾ ਹੈ ਤਾਂ ਪ੍ਰੀਤਿ ਉਪਜਦੀ ਹੈ ਸਾਧੂ ਕੇ ਮਿਲਣੇ ਕਰਿ ਇਸ ਕੀ ਗਤਿ ਸੰਸਾਰ ਪਾਸੋਂ ਨਿਆਰੀ ਹੋਂਦੀ ਹੈ ॥ ਸਾਧੂ ਅਰੁ ਪਰਮੇਸਰ ਮਹਿ ਭੇਦ ਕਛੁ ਨਾਹੀ ॥ ਜਿਉਂ ਬੂੰਦ ਸਾਗਰ ਮਹਿ ਮਿਲ ਜਾਤੀ ਹੈ ॥ ਪਰੁ ਜਾਂ ਸੰਤ ਭਗਤਿ ਪ੍ਰੀਤਿ ਕਰਿ ਅਰਦਾਸ ਕਰਹਿਗੇ ਜੋ ਆਸਨੋ ਦਰਸ਼ਨ ਆਪਣ ਦੇਹੁ ॥ ਤਾਂ ਜੁਗ ਪਰਵਾਨ ਹੋਇ ਕੈ ਦਰਸਨ ਦੇਵੈਗਾ ॥ ਸਚੁ ਵਡਿਆਈ ਸਤਿ ਗੁਰੂ ਕਾ ਪ੍ਰਤਾਪ ਹੋਵੇਗਾ ॥ ਉਸਤਤਿ ਹੋਵੇਗਾ ॥ ਪਰੁ ਜੋ ਤੁਟਨਿਗੇ ਸੋ ਫਿਰ ਨਾਹੀ ਮਿਲੀਦੇ ॥ ਜਿਉਂ ਪੰਖੀ ਕੇ ਪਰ ਤੁਟਦੇ ਹੈਨਿ ॥ ਉਹ ਫੇਰਿ ਨਾਹੀ ਲਗਦੇ ॥ ਜਿਉਂ ਤਰਵਰ ਕੇ ਪਾਤ ਝੜਿ ਪੜਤੇ ਹੈਨਿ ਓਹੁ ਨਾਹੀ ਲਗਦੇ ॥ ਕੇ ਜਿਉਂ ਡਾਲੀ ਤੋੜਿ ਲਈਦੀ

ਹੈ ॥ ਫ਼ੇਰਿ ਨਾਹੀ ਲਗਤੀ ॥ ਫੇਰਿ ਨਵੇਂ ਸਿਰੇ ਲਗਤੇ ਹੈਨਿ ॥ ਤਿਉਂ ਨਵੇਂ ਸਿਰੇ ਖੇਤੁ ਜਮਾਵੈਗਾ ॥ ਸਾਧਾਂ ਹੀ ਕੇ ਸੁਆਲ ਕਰਿ ਉਤਿ ਸਮੈ ਦਰਸਨਿ ਹੋਵੈਗਾ ॥ ਅਰੁ ਕਰੜਾ ਦੀਬਾਨ ਲਗੇਗਾ ॥ ਪਹੁਚਨੇ ਕੋਈ ਨ ਪਾਵੇਗਾ ॥ ਸਲੋਕੁ ॥ ਐਸਾ ਪਾਸਾ ਢਾਲਸੀ ਦੂਰ ਦੀਬਾਨ ਅਭੱਗੁ । ਨਵਤਨ ਜਾਮਾ ਪਹਿਨਕੇ ਛੁਟੇ ਅਲੱਖ ਅਲੱਗ ॥ ਇਕ ਕਚੇ ਇਕ ਪਕਿਆਂ ਗੁਰਮੁਖਿ ਭਏ ਨਿਹਾਲ ॥ ਛੁਟਨਿ ਸੇਈ ਨਾਨਕਾ ਜੋ ਤੋੜੇ ਆਪ ਦਇਆਲ ॥ ੧੯ ॥ ਤਿਸ ਕਾ ਪਰਮਾਰਥੁ ॥ ਦੂਰਿ ਦੀਬਾਨ ਅਭੱਗ ਕੀ ਹੈ ॥ ਐਸਾ ਪਾਸਾ ਢਾਲੈਗਾ ॥ ਦੁਨੀਆਂ ਤੇ ਦੂਰਿ ਰਹੈਗਾ ॥ ਦੀਬਾਣ ਜੋ ਹੈ ਅਭੱਗ ਲਗੈਗਾ ॥ ਛੁਟਣੇ ਕਾ ਕਦੇ ਨਾਹੀ ॥ ਅਰੁ ਇਕ ਕਚੇ ਇਕ ਪਕਿਆਂ, ਸੋ ਕੀ ਹੈ ॥ ਪਕੇ ਤਾਂ ਗੁਰਮੁਖਿ ਹੈਨਿ ॥ ਜੋ ਛੁਟਣੇ ਕੇ ਨਾਹੀ ॥ ਗੁਰਮੁਖਿ ਕਹਣਿਗੇ ਜੋ ਏ ਪੂਰਨ ਪੁਰਖੁ ਅਬਿਨਾਸੀ ਸ੍ਰਿਸਟਿ ਕਾ ਕਰਤਾ ਕਰਣਹਾਰ ਹੈ ॥ ਅਰੁ ਜੋ ਕਚੇ ਹੋਵਨਿਗੇ ॥ ਸੋ ਭਰਮਾਈਅਨਿਗੇ ॥ ਸੋ ਕਹਨਿਗੇ ਜੋ ਏਹ ਰਾਜਾ ਹੈ ॥ ਅਰੁ ਗੁਰਮੁਖਿ ਸਿਖ ਜੋ ਗੁਰੂ ਕੇ ਪਿਆਰੇ ਹੈਨਿ ਉਨ ਕਉ ਭੀ ਨਿੰਦਨਗੇ ॥

ਤਿਨ ਕਉ ਸਤਿਗੁਰੂ ਆਪ ਤੋੜਿ ਸੁਟੇਗਾ ॥ ਛੁਟਨਿ ਸੇਈ ਨਾਨਕਾ ਜੋ ਤੋੜੇ ਆਪ ਦਇਆਲ ॥ ਸਭ ਉਸੀ ਦਿਆਲ ਪੁਰਖ ਕਾ ਰਹਿਣਾ ਹੋਂਦਾ ॥ ਤਾ ਫੇਰਿ ਅਜਿਤੇ ਰੰਧਾਵੇ ਅਰਦਾਸਿ ਕੀਤੀ ਜੀ ਸਚੇ ਪਾਤਿਸ਼ਾਹੁ ॥ ਉਹ ਦਿਆਲ ਪੁਰਖ ਕੇਵਡ ਹੈ ॥ ਤਾਂ ਬੋਲਣਾ ਹੋਇਆ ॥ ਸਲੋਕੁ ॥ ਬਲੁ ਬਲ ਉਪਜੈ ਨ ਖਿਸੈ ਤਾ ਫੈ ਰੋਮ ਰੋਮ ਪ੍ਰਗਾਸੁ ॥ ~~ਭੇਜੇ ਆਏ ਪਾਰ ਬ੍ਰਹਮ ਕੇ~~ ਮਤ ਰੋਮ ਰੋਮ ਪ੍ਰਗਾਸੁ ॥ ਭੇਜੇ ਆਏ ਪਾਰ ਬ੍ਰਹਮ ਜੇ ਮਤ ਕੋ ਹੋਇ ਤੁਮਾਰੋ ਦਾਸੁ ॥ ਪਾਹੁ ਲਗਾਇਆ ਸਤਿ ਗੁਰੂ ਰੰਗਿ ਚਲੂਲਾ ਜਗਿ ॥ ਨਾਨਕ ਪਕੜੀ ਓਟ ਜਨ, ਨਾ ਪੋਹੈ ਜਮ ਮਗੁ ॥ ੨੦ ॥ ਤਿਸ ਕਾ ਪਰਮਾਰਥੁ ॥ ਭਾਈ ਅਜਿਤਿਆ ਓਹੁ ਪਾਰ ਬ੍ਰਹਮ ਜੋ ਹੈ ਸੋ ਬਡਾ ਪਰਬਲ ਹੈ ॥ ਅਤੇ ਦਿਨੋ ਦਿਨੁ ਬਲਵੰਤ ਹੋਂਦਾ ਹੈ ॥ ਪਰੁ ਉਸ ਕੀ ਕੀਮਤਿ ਕੋਈ ਨਾਹੀ ਕਰ ਸਕਦਾ ॥ ਜੋ ਕੇ ਵਡ ਹੈ ॥ ਪਰ ਇਕ ਨਿਸ਼ਾਨੀ ਹੈ ॥ ਉਸ ਕੇ ਸਾਧ ਹੈਨਿ ਉਸ ਕੇ ਰੋਮ ਰੋਮ ਪ੍ਰਗਾਸ ਹੋਂਦਾ ਹੈ ॥ ਉਸ ਕਉ ਇਕ ਪਲੁ ਨਾਹੀ ਸਿਬਰਤਾ ॥ ਓਹੁ ਪਲਿ ਪਲਿ ਖਿਨ ਖਿਨ ਸਾਸਿ ਗਿਰਾਸਿ ਉਸੀ ਕਾ ਧਿਆਨ ਧਰਤੇ ਹੈਨਿ ਇਕ ਪਲ ਭੀ ਉਨਾ ਸਿਉ

ਨਾਹੀ ਖਿਸਕਤਾ । ਸਦਾ ਹੀ ਉਸੀ ਕੇ ਸਾਥ ਰਹਤੇ ਹੈਂ ॥ ਅਰੁ ਦਿਨੋ ਦਿਨੁ ਬਾਲਾ ਹੈ ॥ ਬਧਤਾ ਨਾਹੀ ॥ ਸੰਤ ਹੀ, ਜਾਨਤੇ ਹੈਨਿ ॥ ਸੰਤ ਜੋ ਹੈਨਿ ਸੋ ਪਾਰ ਬ੍ਰਹਮ ਹੈਨਿ ॥ ਓਹੁ ਬ੍ਰਹਮ ਕ ਭੇਜੇ ਆਵਦੇ ਹੈਨਿ ॥ ਪਾਰ ਬ੍ਰਹਮ ਕੀ ਆਗਿਆ ਹੋਤੀ ਹੈ ॥ ਜੋ ਤੁਮੀ ਜਗ ਮਹਿ ਜਵਾਹੁ ਪਾਰ ਲੰਘਾਵਹੁ ॥ ਨਾਮ ਦ੍ਰਿੜਵਾਹੁ ॥ ਜੋ ਸੰਸਾਰ ਸੰਸਾਰ ਤੁਮਾਰਾ ਦਾਸ ਹੋਵੈ ॥ ਪਾਹੁ ਜੋ ਹੈ ਸੋ ਹੈ ਉਪਦੇਸੁ ਹੈ ॥ ਉਪਦੇਸ ਸਬਦ ਹੀ ਹੈ ॥ ਜਿਨਾ ਕਉ ਸਬਦਿ ਕਾ ਪਾਹੁ ਲਗਦਾ ਹੈ ॥ ਸੋ ਸੰਸਾਰ ਤੇ ਨਿਆਰਾ ਹੋਂਦਾ ਹੈ ॥ ਤਿਸ ਕਾ ਖਰਾ ਰੰਗੁ ਚਲੂਲ ਹੋਵੇਗਾ ॥ ਫੇਰਿ ਉਹੁ ਦੁਨੀਆਂ ਨਾਲਿ ਨਾਹੀ ਚਲਦ ॥ ਭਾਈ ਅਜਿਤਿਆ ਜੋ ਕੋਈ ਉਸ ਕੀ ਉਟ ਪਕੜਦਾ ਹੈ ਤਾਂ ਕਾਈ ਤ੍ਰਾਸ ਨਾਹੀ ਹੋਂਦੀ ॥ ਓਹੁ ਜਮ ਕੀ ਤ੍ਰਾਸ ਤੇ ਭੀ ਬਚਤਾ ਹੈ ॥ ਨਾਨਕ ਪਕੜੀ ਉਟਿ ਜਨਿ ਨ ਪੋਹੈ ਜਮ ਮਗੁ ॥ ਤਾਂ ਫੇਰ ਅਜਿਤੇ ਰੰਧਾਵੇ ਅਰਦਾਸਿ ਕੀਤੀ ਜੀ ਸਚੇ ਪਾਤਿਸਾਹੁ ਤੇਰਾ ਬੋਲਣਾ ਹੋਆ ਸੀ ॥ ਜੋ ਸਾਧੂ ਕੀ ਉਟਿ ਪਕੜੀ ਤਾਂ ਜਮ ਕੀ ਤ੍ਰਾਸ ਦੂਰਿ ਹੋਂਦੀ ਹੈ ॥ ਤਾਂ ਫੇਰਿ ਬੋਲਣਾ ਹੋਆ ॥ ਸਾਧੂ ਕੀ ਓਟਿ ਏਹੁ ਹੈ

ਜੋ ਸਾਧਾ ਕੇ ਕਹੇ ਪਰ ਚਲੇ ॥ ਕਾਮ ਤੇ ਰਹਤ ਹੋਏ ॥ ਝੂਠ ਨ ਬੋਲੇ ਪਰ ਨਿੰਦਿਆ ਨ ਕਰੈ ॥ ਤਾ ਸਾਧ ਮਿਲਨੇ ਕਾ ਫਲ ਹੋਵੇ ॥ ਅਰੁ ਜੇ ਕਹੈ ਪਰ ਨਾ ਚਲੈ ਤਾਂ ਸਾਧ ਆਪਣਾ ਬਚਨ ਖੁਸਿ ਲੈਂਦਾ ਹੈ ॥ ਸਲੋਕੁ ॥ ਜੈਸੀ ਲਹਿਰ ਸਮੁੰਦ੍ਰ ਕੀ ਸਤਿ ਗੁਰ ਕੀਨੋ ਵ੍ਹਾਕ ॥ ਬਚਨ ਹਮਾਰਾ ਫੇਰਿ ਦੇਹੁ ਹਮ ਤੁਮ ਕੈਸਾ ਸਾਕ ॥ ੨੧ ॥ ਤਿਸ ਕਾ ਪਰਮਾਰਥੁ ॥ ਸਮੁੰਦ੍ਰ ਜੋ ਹੈ ਸੋ ਸਤਿਗੁਰੂ ਹੈ ॥ ਉਸ ਕੀ ਲਹਿਰ ਸਬਦੁ ਹੈ ॥ ਜਿਉ ਸਮੁੰਦ੍ਰ ਲਹਰਿ ਨਾਲਿ ਮੋਤੀ ਹੀਰਾ ਲਾਲ ਲਛਮੀ ਆਇ ਬੰਨੇ ਪਾਉਂਦੀ ਹੈ ਤਿਸ ਕੀ ਨਿਆਈ ਜਿਸ ਕਉ ਸਬਦੁ ਪ੍ਰਾਪਤਿ ਹੋਂਦਾ ਹੈ ਸੋ ਸਾਧੂ ਹੋਂਦਾ ਹੈ ॥ ਅਤੇ ਜੋ ਸਬਦ ਕੀ ਕੀਮਤਿ ਜਾਣੈ ਨਾਹੀ, ਤਾਂ ਕਉਡੀ ਬਦਲੈ ਲਾਲ ਵੇਚ ਲੈਂਦਾ ਹੈ ॥ ਤਿਸ ਕੀ ਨਿਆਈ ਐਸੇ ਸਿਖ ਹੋਵਨਿਗੇ ॥ ਜੋ ਸਬਦਿ ਵੇਚਨਿਗੇ ॥ ਉਸਿ ਵਖਤੁ ਉਸ ਕੀ ਕੀਮਤਿ ਨਾ ਜਾਣਨਿਗੇ ॥ ਤਾਂ ਉਨਾਂ ਪਾਸੋਂ ਸਬਦ ਕਾ ਸਾਕ ਤੁਟਿ ਜਾਇਗਾ ॥ ਜਿਨਾ ਸਬਦਿ ਕਾ ਕਹਿਆ ਮੰਨਿਆ ਨਾਹੀ ॥ ਉਨਾਂ ਨਾਲਿ ਕੀ ਸਾਕ ॥ ਬਚਨਿ ਹਮਾਰਾ ਫੇਰਿ ਦੇਹੁ ਹਮ ਤੁਮ ਕੈਸਾ ਸਾਕ ॥ ਤਾਂ ਅਜਿਤੇ ਰੰਧਾਵੇ ਅਰਦਾਸਿ

ਕੀਤੀ ਜੀ ਸਚੇ ਪਾਤਿਸਾਹ ॥ ਉਹ ਕਉਣ ਸਾਇਤ ਹੋਵੇਗੀ ॥ ਤਾਂ ਬੋਲਣਾ ਹੋਇਆ ॥ ਸਲੋਕੁ ॥ ਸਿਧੀ ਮੰਡਲ ਮੰਡਿਆ ਬੈਠਾ ਤਾੜੀ ਲਾਇ । ਹਥੀ ਖਪਰ ਤੇ ਸਿਰ ਟੋਪੀ ਜਨਮੁ ਬਿਰਥਾ ਜਾਇ ॥ ਆਇਆ ਗੁਰੂ ਨ ਜਾਣਨੀ ਕੀਤਾ ਮੁਖੋ ਅਲਾਇ ॥ ਮੂੰਹ ਕਾਲੇ ਦੋਜਕ ਸਟੀਅਨਿ ਲਖ ਚਉਰਾਸੀ ਪਾਇ ॥ ਅਚਲੁ ਆਵੈ ਨਾਨਕਾ ਸੋ ਨਰਕ ਪੁਰੀ ਕਉ ਜਾਇ ॥ ੨੨ ॥ ਤਿਸ ਕਾ ਪਰਮਾਰਥੁ ॥ ਬਚਾ ਸਿਖ ਜੋ ਸੇ ਤਾਂ ਸਤਿਗੁਰੂ ਕੇ ਤਾਲਬਿ ਸੇ ॥ ਜਬ ਉਹ ਵਖਤ ਆਵੇਗਾ ॥ ਔਰ ਗੁਰੂ ਕਾ ਜਾਮਾ ਲੋਪਤਿ ਹੋਵੈਗਾ ॥ ਤਾਂ ਕੌਣ ਹੋਣਗੇ ॥ ਕੋਈ ਗ੍ਰਿਸਤੀ ਕੋਈ ਫਕੀਰ ਹੋਵੈਗਾ ॥ ਮੰਡਲ ਜੋ ਮੰਡਨਿਗੇ ਸੋ ਆਪ ਆਪਣੇ ਆਸਣ ਸੁਆਰ ਬੈਠਣਗੇ ॥ ਅਰ ਸਿਰ ਟੋਪੀ ਪਾਈ ਅਰੁ ਕਹਿਆ ਜੋ ਮੈਂ ਉਦਾਸੀ ਹਉ ॥ ਸੋ ਉਦਾਸੀ ਕੀ ਹੈ ॥ ਜੋ ਇਹਨਾਂ ਗਲਾਂ ਤੇ ਉਦਾਸ ਹੋਵੈ ॥ ਪਹਿਲੇ ਮਾਇਆ ਗ੍ਰਹਿਸਤ ਤੇ ਦੁਨੀਆਂ ਜਹਾਨ ਤੇ ਕਾਮ ਕ੍ਰੋਧ ਲੋਭ ਮੋਹ ਨਿੰਦਾ ਬਖੀਲੀ ਤ੍ਰਿਸਨਾ, ਜੋ ਇਹਨਾ ਉਦਾਸ ਹੋਵੇ ਤਾਂ ਉਦਾਸੀ ਜਾਨਣਾ ॥ ਨਹੀ ਤਾਂ ਉਨਾ ਕੇ ਭੇਖ ਕੋ ਮੰਨਣਾ ॥ ਪਰ ਬਚਨ ਕੋ ਨਾਹੀ ਮੰਨਣਾ ॥ ਪਰ ਐਸਾ ਵਖਤੁ

ਆਵੇਗਾ ॥ ਜੋ ਉਹ ਦੁਨੀਆ ਕੇ ਗੁਰੂ ਹੋਇ ਫਿਰਨਿਗੇ ॥ ਬਾਤਾਂ ਕਰਿ ਕਰ ਉਪਦੇਸ ਕਰਨਿਗੇ ॥ ਅਰੁ ਇਸਤ੍ਰੀਆਂ ਨਾਲ ਮੋਹ ਕਰਨਿਗੇ ॥ ਅਰੁ ਕਹਾਇਨਗੇ ਫਕੀਰ ॥ ਐਸਾ ਸਮਾਂ ਆਵੈਗਾ ॥ ਉਸ ਵਖਤਿ ਕੋਈ ਗੁਰੂ ਕਾ ਉਨਾਂ ਪਾਸ ਆਵੈਗਾ ਤਾਂ ਉਹ ਪਛਾਣ ਨ ਸਕਣਗੇ ॥ ਮੂਹੋਂ ਬੁਰਾ ਬੋਲਣਗੇ ॥ ਕਹਿਣਗੇ ਇਹ ਕੌਣ ਹੈ, ਗੁਰੂ ਅਸਾਡੇ ਨਾਲਿ ਹੈ ॥ ਅਤੇ ਆਪੋ ਆਪਣੀ ਭਾਖਿਆ ਬੋਲਨਿਗੇ ॥ ਅਤੇ ਗੁਰੂ ਕੋ ਪਛਾਣ ਨ ਸਕਣਿਗੇ ॥ ਭਰਮ ਜਾਨਿਗੇ ॥ ਤਾ ਉਹ ਗੁਰੁ ਤੇ ਵਿਛੜਨਿਗੇ ॥ ਪਰ ਇਕ ਐਸੇ ਭੀ ਦ੍ਰਿੜ ਬੁਧੀ ਸਿਖ ਹੋਵਨਿਗੇ ॥ ਜੇ ਉਨਾ ਕਾ ਕਹਿਆ ਨਾ ਮੰਨਣਗੇ ॥ ਸਬਦ ਕੇ ਕਹੇ ਪਰ ਚਲਨਿਗੇ ॥ ਅਰੁ ਉਹ ਭਰਮਾਣੇ ਵਾਲੇ ਮੂੰਹ ਕਾਲੇ ਫਿਰ ਚੌਰਾਸੀ ਸਟੀਅਨਿਗੇ, ਨਰਕ ਗਾਮੀ ਹੋਵਨਿਗੇ ॥ ਅਚਲ ਆਵੈ ਨਾਨਕਾ ਨਰਕ ਪੁਰੀ ਕਉ ਜਾਇ ॥ ਫਿਰ ਬੋਲਣਾ ਹੋਇਆ ਇਹ ਕੀ ਹੈ ॥ ਇਨਾ ਤੋਂ ਭੀ ਵਡੇ ਭੁਲਣਗੇ ॥ ਸਲੋਕੁ ॥ ਹਰ ਉਪਜੈ ਹਰ ਖਪਿ ਗਏ ਕਈ ਰਾਮ ਅਵਤਾਰ ॥ ਬ੍ਰਹਮੇ ਕੋਟਿ ਕਈ ਜੁਗ ਬੀਤੇ ਮਾਧੋ ਕ੍ਰਿਸਨ ਮੁਰਾਰੁ ॥ ਦਰ ਦਰਵਾਨ ਕਰੈ ਬੇਨਤੀ ਅੰਤੁ ਨਾ ਪਾਰਵਾਰ ॥ ਕਹੁ ਨਾਨਕ

ਇਹ ਸਭ ਜਗ ਡੂਬਾ ਝੂਠੇ ਮੋਹ ਪਿਆਰ ॥ ੨੩ ॥
ਤਿਸ ਕਾ ਪ੍ਰਮਾਰਥੁ ॥ ਉਹ ਹਰਿ ਓਪਾਇ ਹਰ ਖਪਾਇ
ਕਈ ਬਾਰ ਰਾਮ ਹੀ ਨਾਮ ਰਖਾਇਆ ॥ ਕਈ ਜੁਗ
ਬਰਮੇ ਕੋਟਿ ਹੀ ਹੂਏ ॥ ਅਰੁ ਕਈ ਬਾਰ ਮਾਧੋ ਕ੍ਰਿਸਨ
ਮੁਰਾਰਿ ਸਦਾਇਆ ॥ ਅਪਰ ਅਪਾਰ ਹੈ ॥ ਅਪਨੀ
ਕੀਮਤ ਆਪ ਹੀ ਜਾਣਦੇ ਹੈਨਿ ॥ ਸਾਂਗ ਜੁਗੋ ਜੁਗ ਕਰਦਾ
ਆਇਆ ਹੈ ॥ ਅਰੁ ਦਰਵਾਨ ਉਸ ਕੇ ਕਉਣ ਹੈਨਿ ॥
ਕਈ ਅਸੰਖ ਭਗਤਿ ਕਈ ਅਸੰਖ ਸਿਖ ਸੰਤ ਸਿਧ ਸਾਦਿਕ
ਦੇਵਤੇ, ਏਹ ਉਸ ਕੇ ਦਰਵਾਨ ਹੈਨਿ ॥ ਸੋ ਦਰ ਉਸਦਾ
ਸਬਦ ਹੈ ॥ ਸੋ ਉਸ ਦਰਿ ਖੜੇ ਰਹਿੰਦੇ ਹੈਨਿ ॥ ਮਤੁ
ਕਤੈ ਸਮੈ ਕਿਤੇ ਸਾਇਤ ਆਉਦਾ ਹੋਵੈ ॥ ਦਰਸਨ ਹੋਇ ॥
ਤਾਂ ਮੁਕਤ ਹੋਵਇ ਉਨਾ ਨੋ ਭੀ ਖਬਰ ਨਾਹੀ
ਬੇਸੁਮਾਰ ਕੀ ॥ ਜੋ ਕਿਤ ਵਖਤ ਆਉਦਾ ਹੈ ॥
ਤੇ ਏਹ ਜਗਤ ਜੋ ਹੈ, ਸੋ ਤਾਂ ਮਾਇਆ ਨਾਲਿ ਰਚਿ
ਰਹਿਆ ਹੈ ॥ ਸੋਈ ਬਿਧਿ ਡੂਬੋ ਡੂਬਾ ਹੈ ॥ ਕਹੁ
ਨਾਨਕ ਏ ਸਭ ਜਗ ਝੂਠਾ ਮਾਇਆ ਮੋਹ ਪਿਆਰੁ ॥
ਤਾ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ
ਪਾਤਿਸਾਹ ॥ ਇਹੁ ਜਗਤ ਤਾਂ ਸਭ ਬਿਨਾਸੀ ਹੈ ॥
ਅਰ ਇਹੁ ਜੋ ਜੋਗ ਪਾਵਤੇ ਹੈਨਿ ਸਭੇ ਸੁਆਦ ਤਜਿਕੇ ॥

ਉਨਾ ਦੀ ਕਿਆ ਜੁਗਤਿ ਹੈ ॥ ਤਾਂ ਬੋਲਣਾ ਹੋਇਆ ॥ ਸਲੋਕ ॥ ਜੋ ਉਪਜੈ ਸੋ ਖਪੈ ਜੋਗੀਸਰ ਲਾਇ ਬੈਠੇ ਬਿਭੂਤ ॥ ਜੋਗ ਜੁਗਤਿ ਕੀ ਸਾਰ ਨਾ ਜਾਣੈ ਗੁਰ ਸਬਦੀ ਨਾਹੀ ਪ੍ਰੀਤਿ ॥ ਰਸਿ ਕਸਿ ਸੁਆਦਿ ਸਭੇ ਤਜਿ ਛੋਡਹਿ ਫੀਕਾ ਖਾਹਿ ਅਲੂਣਾ ॥ ਕਹੁ ਨਾਨਕ ਇਨਾਂ ਜੋਗ ਨ ਪਾਇਆ ਜਿਉਂ ਉਦਰ ਚਲੂਣਾ ॥ ੨੪ ॥ ਤਿਸ ਕਾ ਪਰਮਾਰਥੁ ਜੋ ਉਪਜਿਆ ਹੈ ਸੋ ਸਭਿ ਖਪੈਗਾ ॥ ਝੂਠਿ ਖਪੈਗਾ ॥ ਸਚੁ ਸਦਾ ਕਾਇਮ ਹੈ ॥ ਜੋਈ ਸਚੁ ਕੋ ਦੇਖ ਕਰ ਖਿਝਦਾ ਹੈ, ਤਿਨ ਕੋ ਸਚੁ ਪਾਵਣੇ ਕੀ ਬਿਧਿ ਨਾਹੀ ਆਵਤੀ ॥ ਬਿਨਾ ਸਤਿ ਗੁਰੂ ਸਚੁ ਨਾਹੀ ਪਾਈਤਾ ॥ ਅਤੇ ਏਹ ਭੇਖ ਜੋ ਹੈਨਿ ਸੋ ਆਪੋ ਆਪ ਕਮਾਵਤੇ ਹੈਨਿ ॥ ਅਰੁ ਕਹਤੇ ਹੈਂ ਜੋ ਹਮ ਤਪਸੀ ਹਾਂ ॥ ਤਪਸਿਆ ਕਾ ਗੁਮਾਨ ਕਰਦੇ ਹੈਨਿ ॥ ਆਪ ਕਉ ਗੁਰੂ ਕਹਾਵਤੇ ਹੈਨਿ ॥ ਅਰੁ ਜੋਗੀ ਜੁਗਤਿ ਕੀ ਸਾਰ ਨਹੀ ਜਾਨਤੇ ॥ ਅਰੁ ਸਤਿਗੁਰੂ ਕੇ ਸਬਦੁ ਕੀ ਪਹੁਚਿ ਨਾਹੀ ਪਾਵਤੇ ॥ ਅਰ ਜੋਗ ਕੀ ਹੈ ॥ ਜੋ ਗੁਰੂ ਕਾ ਸਬਦ ਹੈ ਸੰ ਕਮਾਵੈ ॥ ਤਾਂ ਜੋਗ ਕੀ ਜੁਗਤਿ ਪਾਵੈ ॥ ਸਬਦ ਸਚ ਹੈ ॥ ਸਬਦਿ ਬਿਨਾ ਸਭਿ ਜੂਠਿ ਹੈ ॥ ਸੋ

ਜਿਸ ਕਉ ਸਚਿ ਸਬਦ ਕੀ ਖਬਰ ਨਾਹੀ ਪੜਤੀ ॥ ਜੋ ਸਚ ਕੀ ਕੀ ਚਾਲ ਹੈ ॥ ਅਰੁ ਰਸਿ ਕਸਿ ਸੁਆਦ ਛੋਡਤੇ ਹੈਨਿ ॥ ਅਰ ਜੋਗ ਕੀ ਜੁਗਤਿ ਨਾਹੀ ਜਾਣਤੇ ॥ ਜੋਗ ਜੋ ਹੈ ਸੋ ਸਬਦ ਹੈ ॥ ਜਬ ਸਚੁ ਸਬਦਿ ਕੋ ਕਮਾਵੈ ॥ ਤਬ ਜੋਗ ਕੀ ਜੁਗਤਿ ਕਉ ਪਾਵੈ ॥ ਆਸ ਕਰਕੇ ਮੰਗੇ ਨਾਹੀ ॥ ਸੰਤੋਖ ਕਰਕੈ ਬਹੈ ॥ ਅਰ ਨਾਮ ਕਾ ਅਹਾਰ ਰਖੈ ॥ ਤਬ ਜੋਗ ਕੀ ਜੁਗਤਿ ਕਉ ਪਾਵੈ ॥ ਏਹ ਜੋ ਫਕੀਰ ਅਲੂਣਾ ਖਾਂਤੇ ਹੈਨਿ ॥ ਇਹ ਅਲੂਣਾ ਨਾਹੀ ॥ ਇਨ ਕਉ ਜੋਗ ਕੀ ਸਾਰ ਨਾਹੀ ॥ ਅਤੇ ਜੋਗੀ ਤਪਸੀ ਕਹਾਵਤੇ ਹੈਨਿ ॥ ਸੋ ਸਭ ਨਰਕ ਮਹਿ ਪਾਈਅਹਿਗੇ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਤੂੰ ਗੁਰੂ ਹੈਂ ਤੇਰੇ ਪਾਸ ਅਰਦਾਸ ਹੈ ॥ ਤਬ ਗੁਰ ਮਤਿ ਦ੍ਰਿੜਾਵਨੀ ਉਤਿ ਸਮੈਂ ॥ ਤਾ ਬੋਲਣਾ ਹੋਇਆ ॥ ਸਲੋਕੁ ॥ ਸਤਿ ਗੁਰ ਸੇਤੀ ਅਰਦਾਸ ਕਰਿ ਜਿਨਿ ਸਤਿ ਗੁਰ ਜਾਤਾ ॥ ਕਿਆ ਕੋ ਆਖੈ ਆਖ ਵਖਾਣੈ ਓਹ ਪੂਰਨ ਪੁਰਖ ਬਿਧਾਤਾ ॥ ਜਨਮ ਜਨਮ ਕਾ ਭੂਲਾ ਪ੍ਰਾਨੀ ਨਿਤ ਉਠ ਕਰੈ ਅਰਦਾਸੀ ॥ ਕਹੁ ਨਾਨਕ ਮਨੂਆ ਬਿਰਧਾਨਾ ਜਮ ਪੁਰ ਬਾਧਾ ਜਾਸੀ ॥ ੨੫ ॥ ਤਿਸਕਾ ਪਰਮਾਰਥੁ ॥

ਭਾਈ ਅਜਿਤਿਆ ਸਤਿ ਗੁਰੂ ਪਾਸ ਜੋ ਅਰਦਾਸਿ ਕਰਨਿਗੇ ॥ ਸੋ ਮਾਇਆ ਕੀਆਂ ਵਡਿਆਈਆਂ ਅਰੁ ਪੁਤਰ ਰਾਜ ਮੰਗਨਿਗੇ ॥ ਜੋ ਅਸੀ ਦੁਨੀਆਂ ਮਹਿ ਬਡੇ ਹੋਵਇ ॥ ਸੰਸਾਰ ਹੀ ਕੇ ਸੁਖ ਮੰਗਨਿਗੇ ॥ ਤਿਨਾ ਸਤਿ ਗੁਰੂ ਨਾ ਜਾਤਾ ॥ ਕਿਉ ਕਰ ਨਾ ਜਾਤਾ ਜੋ ਸਤਿ ਗੁਰੂ ਪਾਸੋ ਨਾਮ ਨਾ ਮੰਗਿਆ ॥ ਸੇਵਾ ਟਹਲਿ ਨਾ ਮੰਗੀ ॥ ਅਤੇ ਸਤਿ ਗੁਰੂ ਕੇ ਘਰ ਤਾਂ ਸਭ ਕਿਛੁ ਹੈ ॥ ਜੇਹੀ ਕੋਈ ਇਛਾ ਕਰ ਆਵਦਾ ਹੈ ਤੇਹਾ, ਫਲੁ ਪਾਇਦਾ ਹੈ ॥ ਬਿਨਾ ਸਤਿ ਗੁਰੂ ਕੀ ਦੀਖਿਆ ਪਾਪ ਨਾਹੀ ਉਤਰਦੇ ॥ ਅਰੁ ਫਲ ਜੋ ਹੈਨਿ ਬਿਨਾ ਸਤਿਗੁਰ ਉਹ ਭੀ ਲਾਗਤਾ ਕੋਈ ਨਾਹੀ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਉਹ ਕਉਣ ਗੁਣ ਹੈਨਿ ॥ ਜਿਨਾ ਕਰਿ ਇਸ ਦੇ ਪਾਪ ਉਤਰਦੇ ਹੈਨਿ ॥ ਤਾਂ ਬੋਲਣਾ ਹੋਆ ॥ ਸਲੋਕੁ ॥ ਨਾਨਕ ਨਾਉ ਨਿਰੰਕਾਰ ਹੈ ਆਪਿ ਨਿਰੰਜਨ ਦੇਉ ॥ ਕਈ ਜੁਗ ਵਰਤਾਰਾ ਵਰਤਿਆ ਆਪਣਾ ਆਪ ਸਮੇਉ ॥ ਖੇਲੈ ਬਿਗਸੈ ਜਗ ਮਹਿ ਅਲਖੁ ਨ ਲਖਿਆ ਜਾਇ ॥ ਤ੍ਰਿਭ-ਵਨ ਸੋਝੀ ਤਿਸ ਕੌ ਜੋ ਮਾਰਗਿ ਦੇਇ ਬਤਾਇ ॥ ਪੁਤਰ ਕਲਤ੍ਰ ਸਭ ਬੰਧਨਾ ਰਹੈ ਨਿਆਰਾ ਆਪਿ ॥ ਅਲਖ ਨਿਰੰਜਨ

ਆਪ ਹੈ ਨਾ ਤਿਸੁ ਮਾਇ ਨਾ ਬਾਪੁ ॥ ਤਪੇ ਤਪੀਸਰ ਜੋਗੀਆਂ ਗੋਰਖ ਕਈ ਅਨੇਕ ॥ ਜਿਨ ਖੋਜਿਆ ਤਿਨਿ ਪਾਇਆ ਨਾਨਕ ਸਤਿਗੁਰ ਏਕ ॥ ੨੬ ॥ ਤਿਸਕਾ ਪਰਮਾਰਥੁ ॥ ਗੁਰੂ ਅਰੁ ਨਿਰੰਕਾਰ ਏਕ ਹੀ ਜੋਤਿ ਹੈ ॥ ਕਈ ਜੁਗ ਵਰਤਦਾ ਆਇਆ ਹੈ ॥ ਸੋ ਇਸੀ ਜਗ ਮਹਿ ਖੇਲਤਾ ਬਿਗਸਤਾ ਹਾਜਰ ਹੈ ॥ ਕੋਈ ਉਸ ਕੌ ਲਖਿ ਸਕਤਾ ਨਾਹੀ ॥ ਜੋ ਏਹ ਗੁਰੂ ਹੈ ॥ ਪਰ ਜੋ ਉਸ ਕੇ ਮਾਰਗਿ ਚਲਦਾ ਹੈ ਤਿਸ ਕੌ ਤ੍ਰਿਭਵਨਿ ਕੀ ਸੋਝੀ ਆਂਵਦੀ ਹੈ ਤਾਂ ਜਨਮ ਜਨਮ ਕ ਪਾਪ ਸਭਿ ਮਿਟਿ ਜਾਂਦੇ ਹੈਨਿ ॥ ਲੇਖਾ ਨਿਬੜਤਾ ਹੈ ॥ ਕੁਲ ਕਾ ਉਧਾਰ ਹੋਤਾ ਹੈ ॥ ਉਸ ਕਾ ਮਾਰਗਿ ਜੋ ਹੈ ॥ ਸੋ ਦੁਨੀਆਂ ਤੇ ਨਿਰਮੋਹ ਹੈ ॥ ਪੁਤ੍ਰ ਕਲਤ੍ਰ, ਸਨਬੰਧਿ ਦੁਨੀਆਂ ਕੇ ਸਭ ਹੋਵਨਿਗੇ ॥ ਉਹ ਸਭਨਾ ਤੇ ਨਿਆਰਾ ਰਹੈਗਾ ॥ ਉਸ ਦਾ ਨਾਉ ਅਲਖ ਨਿਰੰਜਨ ਹੈ, ਉਸ ਕਉ ਲਖ ਸਕੈਗਾ ਕੋਈ ਨਾਹੀ ॥ ਸਾਂਗ ਕਰ ਕੇ ਭਰਮਾਏਗਾ ॥ ਅਰੁ ਆਪਣਾ ਬਾਣਾ ਛਡੈਗਾ ਨਾਹੀ ॥ ਬਾਣਾ ਉਸਦਾ ਕੀ ਹੈ ॥ ਸਬਦ ਹੈ ॥ ਸੋ ਸਬਦਿ ਹੀ ਤੇ ਪਾਈਐਗਾ ॥ ਅਰੁ ਕਈ ਤਪੇ ਕਈ ਜੋਗੀਸਰ ਗੁਰੂ ਕਹਾਵਨਿਗੇ ॥ ਪਰ ਸਚ ਕੌ ਕੋਈ ਵਿਰਲਾ ਹੀ ਖੋਜੈਗਾ ॥

ਜਹਾਂ ਸਚ ਹੋਵੈਗਾ ਤਹਾਂ ਸਤਿਗੁਰੂ ਕਾ ਬਾਸਾ ਹੋਵੈਗਾ ॥ ਸੋ ਕਉਣ ਸਚੁ ॥ ਮਾਇਆ ਮੋਹ ਤੇ ਰਹਤ ਹੋਵੈਗਾ ॥ ਪਰੁ ਜਾਂ ਉਹ ਸਮਾਂ ਆਵੈਗਾ ॥ ਤਾਂ ਸਭ ਸੋਖ ਲਵੈਗਾ ॥ ਸਲੋਕੁ ॥ ਸੋਖੈ ਸਾਗਰ ਤਤਿ ਸਭ ਸੋਖੈ ਰਹੈ ਪਦੁ ਨਿਰਬਾਣੀ ॥ ਓਹੁ ਵਿਸ਼ਵਾਸ ਵਿਗੁਤੇ ਪ੍ਰਾਣੀ ॥ ੨੭ ॥ ਤਿਸ ਕਾ ਪਰਮਾਰਥੁ ॥ ਬਰਾ ਇਕ ਸਮਾਂ ਐਸਾ ਆਵੈਗਾ ॥ ਗੁਰੂ ਸੰਗਤਿ ਕਉ ਸੋਖ ਲਵੈਗਾ ॥ ਸਾਗਰ ਗੁਰੂ ਹੈ ਤੱਤ ਸਬਦ ਹੈ ॥ ਤਿਸ ਕਉ ਸੋਖ ਲਵੈਗਾ ॥ ਤਾਂ ਉਨਾਂ ਪ੍ਰਾਣੀਆਂ ਤੇ ਬਿਸਾਹ ਰਹਿ ਜਾਇਗਾ ॥ ਤਬਿ ਕਬੁਧਿ ਉਪਜੈਗੀ ॥ ਜੋ ਮੁਹੋਂ ਕਹਨਿਗੇ ਜੋ ਅਸੀ ਸਿਖ ਬਾਬੇ ਨਾਨਕ ਦੇ ਹਾਂ ॥ ਜੋ ਮੇਰਾ ਵਾਸਤਾ ਪਾਏਗਾ ॥ ਤਿਸ ਕਉ ਨ ਮੰਨਨਿਗੇ ॥ ਮੇਰਾ ਨਾਉ ਨਾ ਮੰਨਨਿਗੇ ॥ ਅਰੁ ਸਿਖ ਕਹਾਇਨਗੇ ॥ ਉਹ ਬੇਮੁਖ ਨਰਕ ਮੋ ਪਾਈਅਨਿਗੇ ॥ ਕਿਉ ਜੋ ਉਨਾਂ ਕੋ ਮੇਰਾ ਸਬਦੁ ਸੁਣਿਆਂ ਲਗੇਗਾ ਨਾਹੀ ॥ ਜਿਉ ਪਥਰ ਕਉ ਜਲਦ ਨਾਹੀ ਪੋਹਤੀ ॥ ਤਬ ਉਹ ਵਿਗੁਚੇਂਗੇ ॥ ਗੁਰੂ ਉਨਾ ਨੋ ਨਜਰਿ ਆਵੈਗਾ ਨਾਹੀ ॥ ਗੁਰੂ ਉਨਾ ਦਾ ਵੇਸਾਹੁ ਕਰੈਗਾ ਨਾਹੀ ॥ ਜਿਉਂ ਸ਼ਾਹੁ ਝੂਠੇ ਵਣਜਾਰੇ ਕਾ ਵੇਸਾਹੁ

ਨਾਹੀ ਕਰਦਾ ॥ ਅਤੇ ਸੁੰਨਿ ਧਿਆਨ ਹੋਇ ਬੈਠੇਗਾ ॥ ਸੋ ਉਨਾ ਸੰਗਿ ਬੋਲੇਗਾ ਨਾਹੀ ॥ ਜਿਤਨੀ ਕੁਛੁ ਉਹ ਅਰਦਾਸ ਕਰਨਿਗੇ ॥ ਸੋ ਸੁਣੈਗਾ ਨਾਹੀ ॥ ਤਾਂ ਉਹ ਖਾਲੀ ਹੀ ਜਾਨਿਗੇ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ॥ ਉਹ ਦਾਨ ਪੁੰਨ ਭੇਟ ਤੇਰੇ ਨਾਮ ਕੀ ਦੇਨਿਗੇ ਤਾਂ ਉਨਾ ਕੋ ਕਿਛ ਪ੍ਰਾਪਤਿ ਹੋਵੈਗਾ ਕਿ ਨਾ ॥ ਤਾਂ ਬੋਲਣਾ ਹੋਇਆ ॥ ਸਲੋਕੁ ॥ ਦਾਨ ਪੁੰਨ ਕਬਹੂ ਨਾ ਸਿਝੈ ਦਿਤਾ ਗੁਰੂ ਕਾ ਖਾਇ ॥ ਅਹੰਕਾਰ ਕਰ ਕੇ ਦੇਵੈਂ ਮੁਹ ਕਾਲਾ ਚਲਿਆ ਜਨਮ ਗਵਾਇ ॥ ੨੮ ॥ ਤਿਸ ਕਾ ਪ੍ਰਮਾਰਥੁ ॥ ਬਚਾ ਇਸ ਦਾਨ ਪੁੰਨ ਤੇ ਸਿਝਦਾ ਨਾਹੀ ॥ ਇਸ ਕੀ ਮੁਕਤਿ ਹੋਂਦੀ ਨਾਹੀ ॥ ਅਤੇ ਢਾਨ ਪੁੰਨ ਕਰ ਕੇ ਕਹਿਦਾ ਹੈ ਜੋ ਹਉ ਕਰਦਾ ਹਾਂ ॥ ਸੋ ਇਸਕਾ ਕੀ ਹੈ ॥ ਇਹ ਖਾਂਦਾ ਪੈਹਨਦਾ ਹੈ ਸੋ ਸਭ ਕਰਣੇਹਾਰੇ ਕੀ ਦਾਤਿ ਹੈ ॥ ਅਤੇ ਆਪਣੇ ਕਾਰਜ ਕੇ ਵਾਸਤੇ ਕਰਹਿਗੇ ॥ ਗੁਰੂ ਕੇ ਨਮਿਤ ਨ ਕਰਨਿਗੇ ॥ ਜੋ ਗੁਰੂ ਕਾ ਵਾਸਤਾ ਪਾਏਗਾ ਤਿਸ ਕਉ ਤਾਂ ਨਾ ਦੇਵਨਿਗੇ ਆਪਣੇ ਪ੍ਰਤਾਪ ਵਾਸਤੇ ਕਰਨਿਗੇ ॥ ਇਉ ਹੀ ਦੁਨੀਆਂ ਕੇ ਕਾਰਣਿ ਨਾਲਿ ਜਨਮ ਜਾਵੇਗਾ ॥ ਸਲੋਕ ॥ ਗਊ ਘਾਤ ਹਤਿਆ

ਨਹੀ ਉਤਰੈ ਤਟਿ ਤੀਰਥ ਭਰਮਾਇ ॥ ਕਹੁ ਨਾਨਕ ਜਗ ਥਾਪਿ ਉਥਾਪੈ ਸਤਿਗੁਰਿ ਕਿਨੇ ਨ ਪਾਇਆ ਜਾਇ ॥ ੨੯ ॥ ਤਿਸਕਾ ਪਰਮਾਰਥੁ ॥ ਬਚਾ ਗਊ ਮਾਰ ਕੇ ਜੋ ਤੀਰਥੀਂ ਜਾਂਦੇ ਹੈਨਿ ॥ ਸੋ ਹਤਿਆ ਨਾਹੀ ਉਤਰਦੀ ॥ ਅਰੁ ਜੋ ਸਾਧਾਂ ਕੀ ਨਿੰਦਿਆ ਕੀ ਹਤਿਆ ਹੈ ਸੋ ਭੀ ਨਾਹੀ ਉਤਰਦੀ ॥ ਭਾਵੇਂ ਅਨੇਕ ਤੀਰਥ ਕਰੈ ਭਾਵੈਂ ਤਪ ਕਰੈ । ਸਾਧਾ ਕੇ ਨਿੰਦਕ ਕੇ ਪਾਪ ਨਾਹੀ ਉਤਰਦੇ ॥ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ॥ ਕਲਿ ਜੁਗ ਕੇ ਜੋ ਗੁਰੂ ਹੋਵਨਿਗੇ, ਤਿਨਾ ਕੀ ਸੁਖ ਸ਼ਰੀਣੀ ਕਾ ਕਿਆ ਫਲੁ ਹੋਵੈਗਾ ॥ ਸਲੋਕ ॥ ਸੁਖ਼ ਸ਼ਰੀਣੀ ਜੋ ਨਰ ਕਰੈ ਸੋ ਲਖ ਚਉਰਾਸੀਹ ਜੂਨਿ ਫਿਹ ਆਵੈ ॥ ਜੋ ਚਾਉ ਤਮਾਸੇ ਬਾਧਿਆ ਸੋ ਪਛੋਤਾਵੈ ॥ ਸਰਿ ਡੂਗਰ ਅਸਗਾਹੁ ਹੈ ਕਿਉ ਮਾਰਗਿ ਪਾਵੈ ॥ ਨਾਨਕ ਸਤਿ ਗੁਰ ਤਾਂ ਮਿਲੈ ਜਾਂ ਸਚਿ ਸਮਾਵੈ ॥ ੩੦ ॥ ਤਿਸ ਕਾ ਪ੍ਰਮਾਰਥੁ ॥ ਬਚਾ ਅਜਿਤਿਆ ਕਲ ਜੁਗੀ ਜੀਅ ਜੋ ਸੁਖਿ ਸ਼ਰੀਨੀਆਂ ਮੰਨਨਿਗੇ ॥ ਸੋ ਝੂਠਿਆਂ ਥਾਵਾਂ ਨੋ ਮੰਨਨਿਗੇ ॥ ਪੀਰਾਂ ਅਰੁ ਗੋਰਾਂ ਕੀ ਮੰਨਨਿਗੇ ॥ ਸੋ ਫੇਰਿ ਚਉਰਾਸੀਹ ਭਰਮਨਿਗੇ ॥ ਏਹ ਕਲਜੁਗ ਕੇ ਪੀਰ ਅਰ ਗੁਸਾਈਂ ਜੋ ਹੋਵਨਿਗੇ ॥ ਸੋ ਕਚੇ ਗੁਰੂ

ਹੋਵਨਿਗੇ ॥ ਬਿਨਾ ਸਤਿ ਗੁਰ ਇਨਾਂ ਦਾ ਛੁਟਕਾਰਾ ਨਾਹੀ ਹੋਂਦਾ ॥ ਪਰ ਚਾਉ ਤਮਾਸੇ ਪਿਛੇ ਦੁਨੀਆਂ ਰੀਝੈਗੀ ਸੋ ਉਹ ਚਾਉ ਤਮਾਸੇ ਕੇ ਗੁਰੂ ਹੋਵਨਿਗੇ ॥ ਅਰੁ ਬੰਦਗੀ ਭੀ ਦੁਨੀਆਂ ਕੀ ਦੇਖੋ ਦੇਖੀ ਵਾਸਤੇ ਕਰਨਿਗੇ ॥ ਦੁਨੀਆਂ ਕੀ ਜੁਗਤਿ ਤੇ ਮੁਕਤਿ ਨਾਹੀ ॥ ਅਤੇ ਸਰ ਡੂਗਰ ਜੋ ਹੈ ਸੋ ਸ੍ਰੀ ਕਰਣ ਹਾਰਾ ਹੈ ॥ ਸੋ ਅਗਮ ਦਿਆਲ ਬੇਅੰਤ ਪਰੇ ਤੇ ਪਰੇ ਹੈ ॥ ਬੇਸ਼ੁਮਾਰ ਹੈ ॥ ਸੋ ਬਿਨਾਂ ਸਤਿ ਗੁਰੂ ਉਸ ਦਾ ਥਾਉ ਨਾਹੀ ਦਿਸਦਾ ॥ ਜੋ ਸਤਿ ਗੁਰੂ ਕੋ ਮਿਲਿਆ ਸੋ ਸਚਿਆਰ ਹੋਆ ॥ ਦੁਨੀਆਂ ਕਾ ਮਾਰਗਿ ਛਡੈ, ਸਤਿ ਗੁਰੂ ਕੈ ਮਾਰਗ ਚਲੈ ॥ ਸਤਿ ਗੁਰੂ ਕਾ ਮਾਰਗੁ ਕਉਣ ਹੈ ॥ ਸਚੁ ਸਬਦ ਹੈ ॥ ਸਬਦਿ ਨਾਲ ਰਚੈ ਤਾਂ ਸਤਿ ਗੁਰੂ ਕਉ ਮਿਲੈ ॥ ਸਚਿ ਸਮਾਵੈ ਜੂਨੀ ਭਰਮੈ ਨਾਹੀ ॥ ਸਲੋਕ ॥ ਫੰਧੀ ਦਰ ਬਾਜਾਰ ਦਿਵਾਨੇ ॥ ਪਸਰੇ ਕੇਸੂ ਫੂਲ ਫੂਲਾਨੇ ॥ ਕਰੈ ਮੋਹੁ ਤਿਰੀਆ ਲਾਵੈ ਅੰਗੁ ॥ ਨਾਨਕ ਚਉਰਾਸੀਹ ਕਾ ਪਾਵੈ ਸੰਗੁ ॥ ੩੧ ॥ ਤਿਸਕਾ ਪਰਮਾਰਥੁ ॥ ਬਚਾ ਉਹ ਕੈਸੇ ਮਰਦ ਹੋਵਨਿਗੇ ॥ ਜੇ ਕੋਈ ਸਾਧ ਹੋਵੈਗਾ ਸਤਿਗੁਰੂ ਕੇ ਜਾਨਣੇ ਵਾਲਾ ॥ ਤਿਸ ਕੇ ਜੀ ਕੇ ਲਾਗੂ ਹੋਵਨਿਗੇ। ਅਤੇ ਬਜਾਰ ਜੋ ਕਰਨਿਗੇ ॥

ਜਿਉਂ ਬਜਾਰ ਮੇਂ ਕੂੰਜੜੇ ਭਠਿਆਰੇ ਲੜਦੇ ਹੈਨਿ ਤਿਉਂ ਉਹ ਲੜਿ ਪਵਨਿਗੇ ॥ ਅਰ ਬਾਤਾਂ ਜੋ ਕਰਨਿਗੇ ਸੋ ਦਿਵਾਨਿਆਂ ਹੀ ਕੀਆਂ ਕਰਨਿਗੇ ॥ ਜਿਉਂ ਕੇਸੂ ਫੁਲਾਂ ਕਾ ਗੁਛਾ ਖਿੜ ਪਉਂਦਾ ਹੈ ॥ ਤਿਉਂ ਉਨ੍ਹਾਂ ਦਾ ਰੰਗ ਤੁਟਿ ਜਾਵੈਗਾ ॥ ਉਹ ਆਪ ਵਿਚਿ ਅਕਠੇ ਨ ਹੋਵਨਿਗੇ ॥ ਉਨਾਂ ਦਾ ਮੋਹੁ ਤਿਰੀਆ ਸੰਗਿ ਲਗਿ ਜਾਵੈਗਾ ॥ ਸਤਿਗੁਰੂ ਤੋਂ ਉਹ ਬੇਮੁਖ ਹੋਇ ਜਾਵਨਿਗੇ ॥ ਉਹ ਚਉਰਾਸੀਹ ਭਰਮ-ਨਿਗੇ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ॥ ਜੀ ਸਚੇ ਪਾਤਿਸ਼ਾਹ ਤੇਰੇ ਘਰਿ ਘਰਿ ਸਿਖ ਕਹਾਇਨਗੇ ॥ ਸੋ ਪੜਨਿਗੇ ਗਾਵਨਿਗੇ ॥ ਤਿਨਾ ਕੀ ਗਲਿ ਕਿਉ ਕਰਿ ਹੋਵੈਗੀ ॥ ਤਾਂ ਬੋਲਣਾ ਹੋਇਆ ॥ ਸਲੋਕੁ ॥ ਲੁਕਮੇ ਜਗ ਗਿਰਾਸਿਆ ਲੁਕਮੇ ਕੀ ਮਹਿਮਾ ਖੂਬ ॥ ਲੁਕਮਾ ਵਿਚਹੁ ਗਿਰਾਸਿਆ ਕਲੀ ਕਾਲ ਫਾਥਾ ਸਿੰਘ ਕਰ ਡੂਬ ॥ ਗਧਹਾ ਚੜ ਕੇ ਨਿਕਲੈ ਬਹਿ ਬਹਿ ਹੀਂਗਹਿ ਬਾਨਾ ॥ ਫਿਟਿ ਅਵੇਹਾ ਖਾਇਆਂ ਸਿਰਿ ਮਾਰੈ ਸ਼ੈਤਾਨ ॥ ੩੨ ॥ ਤਿਸ ਕਾ ਪ੍ਰਮਾਰਥੁ ॥ ਭਾਈ ਅਜਿਤਿਆ ਕਲ ਜੁਗ ਵਿਚਿ ਗੁਰੂ ਕੇ ਸਿਖ ਥੋੜੇ ਹੋਵਨਿਗੇ ॥ ਐਸਾ ਵਖਤ ਆਵੈਗਾ ਜਿਥੇ ਟੁਕਰਿ ਖਾਵਨਿਗੇ ਤਿਥੈ ਹੀ ਪੜਨਿਗੇ ॥ ਉਥੇ ਹੀ ਗੁਰੂ ਕਹਨਿਗੇ ॥ ਉਥੇ ਹੀ

ਗਾਵਨਿਗੇ ॥ ਅਜੇਹੀ ਜਿਨਸ ਕੀ ਸਿਖੀ ਹੋਗੁ ॥ ਜਿਸ ਕਾ ਖਾਵਨ ਤਿਸੇ ਕੋ ਸਲਾਹਨਿਗੇ ॥ ਸਤਿਗੁਰੂ ਭੁਲ ਜਾਵਨਿਗੇ॥ ਸੋ ਲੁਕਮਾ ਵਿਹੁ ਹੋਇ ਲਗੈਗਾ ॥ ਜਿਉਂ ਸਿੰਘ ਕਲਾ ਕੀ ਫਾਂਸੀ ਵਿਚ ਫਾਸਦਾ ਹੈ, ਖਾਣਾ ਪੀਣਾ ਭੁਲਿ ਜਾਂਦਾ ਹੈਸੁ ॥ ਜੀਅ ਕੀ ਪਉਂਦੀ ਹੈ ਸੁ ॥ ਤਿਉ ਉਨਾ ਕਉ ਭੀ ਇਕ ਦਿਨਿ ਜੀ ਕੀ ਪਵੈਗੀ ॥ ਖਾਣਾ ਪੀਣਾ ਭੁਲ ਜਾਵੈਗਾ ॥ ਜਿਉਂ ਕਰਿ ਗਧਾ ਮਸਤਿ ਹੋਇ ਕਰ ਹੀਂਗਦਾ ਹੈ ॥ ਤਿਉ ਉਹ ਗਾਵਨਿਗੇ ॥ ਇਕ ਦਿਨਿ ਜਮ ਕੇ ਹਵਾਲੇ ਹੋਵਨਿਗੇ ॥ ਤਾਂ ਬਿਲ ਲਾਵਨਿਗੇ ॥ ਦੁਖ ਪਾਇਨਗੇ ॥ ਤਾਂ ਆਖਨਿਗੇ ਜੋ ਫਿਟੇ ਮੂੰਹ ਇਸ ਖਾਧੇ ਅਸਾਡੇ ਕਾ ॥ ਜੋ ਇਹੁ ਹਵਾਲ ਹੋਇਆ ॥ ਤਾ ਆਖਨਿਗੇ ਜੋ ਗੁਰੂ ਤੇ ਭੁਲੇ ਹਾਂ ॥ ਤਾਂ ਫੇਰ ਉਹ ਵਕਤੁ ਪਾਵਨਿਗੇ ਨਾਹੀ ॥ ਫੇਰਿ ਬਖਸੀਅਨਗੇ ਨਾਹੀ ॥ ਕਿਉਂ ਜੋ ਖਾਣੀ ਦਾਤਿ ਗੁਰੂ ਕੀ ਅਰੁ ਸਲਾਹਨਾ ਮਨੁਖ ਕਾ॥ ਪਛੋਤਾਵਨਿਗੇ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ॥ ਜੀ ਸਚੇ ਪਾਤਿਸਾਹ ॥ ਕੋਈ ਜੋ ਕਿਸੀ ਕੀ ਸੇਵਾ ਕਰਦਾ ਹੈ ਸੋ ਥਾਇ ਪਵੇਗੀ ਕਿ ਬਿਰਥੀ ਜਾਇਗੀ ॥ ਤਾਂ ਬੋਲਣਾ ਹੋਇਆ। ਸਲੋਕੁ ॥ ਸੇਵਕ ਮਨਿ ਵਿਟੋਲੈ ॥

ਕਾਗਿ ਜੋਨਿ ਵਿਸਟਾ ਫੋਲੈ । ਕਰੈ ਸੇਵਾਂ ਸਤਿਗੁਰੂ ਨਾ ਭਾਵੈ ॥ ਸੋ ਸੇਵਕ ਸੇਵਾ ਖੋਇ ਜਾਵੇ ॥ ਲਿਖਿਆ ਲੇਖ ਨਾਹੀ ਧੁਰਿ ਰੰਗਿ ॥ ਨਾਨਕ ਤਿਸ ਤੇ ਚੁਪੈ ਚੰਗਿ ॥ ੩੩ ॥ ਤਿਸਕਾ ਪ੍ਰਮਾਰਥੁ ॥ ਜੋ ਸੇਵਕ ਹੋਇ ਕੈ ਗਰਬੈ ॥ ਜੋ ਮੈਂ ਅਜੇਹੀ ਸੇਵਾ ਕਰਦਾ ਹਾਂ ॥ ਮੈਂ ਭੀ ਕੁਛ ਹੋਇਆ ਹਾਂ ॥ ਤਿਸ ਕੀ ਜੂਨਿ ਕਾਗ ਕੀ ਹੁੰਦੀ ਹੈ ॥ ਉਸਦੇ ਮੂੰਹ ਵਿਸਟਾ ਮਿਲਦੀ ਹੈ ॥ ਜੋ ਕਰਿ ਕੈ ਮਨ ਵਿਚਿ ਗਰਬ ਕਰਦਾ ਹੈ ॥ ਅਰੁ ਆਖਦਾ ਹੈ ਜੋ ਮੈਂ ਗੁਰੂ ਕਉ ਏ ਕੁਛੁ ਦੇਂਦਾ ਹਾਂ ॥ ਅਰੁ ਗੁਰੂ ਕੈ ਭਾਣੈ ਚਲੈ ਨਾਹੀ ॥ ਤਾਂ ਉਹ ਸੇਵਕ ਗੁਰੂ ਕੋ ਨਹੀਂ ਭਾਂਵਦਾ ॥ ਉਹ ਸੇਵਾ ਆਪਣੀ ਖੋਇ ਜਾਂਦਾ ਹੈ ॥ ਲਿਖਿਆ ਲੇਖੁ ਨਾਹੀ ਧੁਰਿ ਅੰਗਿ ॥ ਉਨਾ ਦੇ ਸਿਰ ਧੁਰਿ ਦਾ ਲੇਖੁ ਲਿਖਿਆ ਹੋਆ ਹੈ ॥ ਸੋ ਟਲਣੇ ਕਾ ਨਾਹੀ ॥ ਉਹ ਦੇਖੋ ਦੇਖੀ ਸੇਵਾ ਕਰਦੇ ਹੈਨਿ ॥ ਪਰ ਰੰਗਿ ਨਾਹੀ ਲਗਦਾ ॥ ਅਤੇ ਚੁਪ ਚੰਗੀ ਹੈ ॥ ਸੋ ਕੀ ਹੈ ॥ ਸੋ ਬੁਧਿ ਹੈ ਜਿਉਂ ਕਰਿ ਸੰਤੋਖ ਮਹਿ ਰਹੈ ॥ ਤਾਂ ਇਸ ਸੇਵਾ ਦਾ ਫਲੁ ਲਗਦਾ ਹੈ ॥ ਨਾਨਕ ਤਾਂ ਤੇ ਚੁੱਪ ਚੰਗੀ ਹੈ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ, ਜੀ ਸਚੇ ਪਾਤਿਸਾਹ ॥ ਕਲੀ ਕਾਲ ਕੇ ਵਿਖੈ

ਸੰਸਾਰੀ ਸਾਧ ਕਿਸ ਨੋ ਕਹਹਿਗੇ ॥ ਅਰੁ ਕਿਸ ਨੋ ਪੂਜਨਿਗੇ ॥ ਤਾਂ ਬੋਲਣਾ ਹੋਇਆ ॥ ਸਲੋਕੁ ॥ ਸਾਧ ਕਹਾਇ ਮੁਖਿ ਬੁਰਾ ਜੋ ਬੋਲੈ ॥ ਜੀਆਂ ਘਾਤ ਕਰਿ ਅਨਰਥਿ ਤੋਲੈ ॥ ਲਹੈ ਸਜਾਇ ਦਰਗਹ ਨਹੀ ਢੋਈ ॥ ਕਹੁ ਨਾਨਕ ਤਿਨਿ ਮਿਲਿਆਂ ਮੁਕਤਿ ਨਾ ਹੋਈ ॥ ੩੪ ॥ ਤਿਸ ਕਾ ਪ੍ਰਮਾਰਥੁ ॥ ਭਾਈ ਅਜਿਤਿਆ ॥ ਕਲੀ ਕਾਲ ਵਿਖੈ ਸੰਸਾਰ ਜਿਨਾ ਨੋ ਸਾਧ ਕਰਿ ਪੂਜੇਗਾ ॥ ਸੋ ਕੁਚਲਨਿ ਚਾਲ ਚਲਨਿਗੇ ॥ ਕੁਬਚਿਨ ਬੋਲਨਿਗੇ ॥ ਉਹ ਸਾਧ ਕਰਕੇ ਮੱਥਾ ਟੇਕਨਿ ਜਾਵੈਂਗਾ ॥ ਉਹ ਅਗੇ ਬੁਰਾ ਬੋਲਨਿਗੇ ॥ ਅਤੇ ਮਨ ਤੇ ਦਇਆ ਨ ਹੋਵੇਗੀ ॥ ਬੇਮਿਹਰ ਹੋਵਨਿਗੇ ॥ ਸੋ ਅਨਰਥ ਕਉ ਤੋਲਹਿਗੇ ॥ ਉਹ ਅਤਿ ਸਜਾਏ ਪਾਵਨਿਗੇ ॥ ਦ੍ਰਗਹ ਢੋਈ ਨਾਂ ਮਿਲੈਗੀ ॥ ਉਹ ਚਉਰਾਸੀਹ ਫੇਰਿ ਪਵਨਿਗੇ ॥ ਨਰਕ ਗਾਮੀ ਹੋਵਨਿਗੇ ॥ ਅਤੇ ਜੋ ਕੋਈ ਉਨਾ ਕਉ ਪੂਜੇਗਾ ॥ ਸੋ ਮੁਕਤਿ ਪਾਵੈਗਾ ਨਾਹੀ ॥ ਨਿਹਫ਼ਲ ਜਾਵੈਗਾ ॥ ਨਾਨਕ ਤਿਨ ਮਿਲਿਆਂ ਮੁਕਤ ਨਾ ਹੋਈ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ॥ ਜੀ ਸਚੇ ਪਾਤਿਸ਼ਾਹ ॥ ਜੋ ਸਾਧ ਤੇਰੇ ਮਨਿ ਭਾਣੇ ਹੈਨਿ ਤਿਨਾ ਕੀ ਕਿਆ ਚਾਲੀ ਹੈ ॥ ਤਾਂ ਬੋਲਣਾ ਹੋਇਆ ॥ ਸਲੋਕੁ ॥ ਸਾਧਾ ਕੀ ਮਹਿਮਾ

ਬੇਦ ਨਾ ਜਾਨੈ ਉਹੁ ਗਰਭ ਜੋਨਿ ਨਹੀ ਆਇ॥ ਉਹ ਬੁਰਾ ਨਾ ਬੋਲਹਿ ਕੁਬਚਨਿ ਨਾ ਬੋਲਹਿ ਗੁਰਮੁਖਿ ਸਬਦ ਸਮਾਇ ॥ ਸਦਾ ਹਜੂਰ ਰਹੇਂ ਰੰਗਿ ਰਾਤੇ ਮਾਤੇ ਸਦਾ ਖੁਮਾਰੀ ॥ ਗਗਨਿ ਨਿਰੰਤਰ ਮਹਲਿ ਨਿਵਾਸੀ ਸਹਜਿ ਲਗੀ ਧੁਨਿ ਕਾਰੀ ॥ ਗੁਪਤਿ ਬਾਣੀ ਕੋ ਬਿਰਲਾ ਬੂਝੈ ਕਛੂ ਨਾ ਜਾਏ ਕਹਣਾ ॥ ਕਹੁ ਨਾਨਕ ਤਿਸ ਹੋਇ ਪਰਾਪਤਿ ਜਿਸ ਪੁਰਬਿ ਲਿਖੇ ਕਾ ਲਹਣਾ ॥ ੩੫ ॥ ਤਿਸ ਕਾ ਪ੍ਰਮਾਰਥੁ ॥ ਭਾਈ ਅਜਿਤਿਆ ਸਾਧਾਂ ਕੀ ਮਹਿਮਾ ਬੇਦ ਭੀ ਨਾਹੀ ਜਾਨਤਾ ॥ ਬੇਦ ਜੋ ਹੈ ਸੋ ਤ੍ਰਿਹ ਗੁਣਾ ਕੀਆਂ ਬਾਤਾਂ ਕਰਤਾ ਹੈ ॥ ਚਉਥੇ ਗੁਣ ਕਉ ਨਹੀ ਜਾਨਤਾ ॥ ਚਉਥਾ ਗੁਣ ਸੰਤ ਪਾਰਬ੍ਰਹਮ ਹੈਨਿ ॥ ਤਿਨਾ ਕੀ ਬੇਦ ਕਉ ਭੀ ਖਬਰਿ ਨਾਹਿ ॥ ਸੰਤਾਂ ਕੀ ਬਾਤ ਆਪ ਹੀ ਜਾਣੈ, ਇਕੈ ਸੰਤ ਜਾਣਹਿ ॥ ਉਹ ਅੰਤਰਿ ਆਤਮੇ ਕੇ ਸਮਾਇ ਰਹੈ ਹੈਨਿ ॥ ਅਨਹਦਿ ਸਬਦ ਹੀ ਕੇ ਸਾਥਿ, ਆਠ ਪਹਰਿ ਖੁਮਾਰ ਉਤਰਤਾ ਨਾਹੀ ॥ ਨਾਮ ਹੀ ਸੰਗਿ ਰਚਿ ਰਹੇ ਹੈਨਿ ॥ ਦੂਨੀਆਂ ਕੀ ਸੁਰਤਿ ਭੁਲ ਗਈ ਹੈ ॥ ਸ੍ਰੀ ਸਤਿਗੁਰੂ ਨਾਲ ਸਮਾਏ, ਤਾਂ ਕਉਣ ਬੋਲੈ ਕਉਣ ਬਚਨਿ ਦੇਇ ॥ ਜਬ ਐਸਾ ਹੋਆ ਤਬਿ ਸੰਸਾਰ ਤੇ ਉਹ ਉਲਟਾ ਹੋਆ ॥ ਬਾਣੀ ਭੀ ਉਸ ਕੀ ਉਲਟੀ ਹੋਈ ॥

ਕਉਣ ਸਮਝੈ ਕਉਣ ਬੀਚਾਰੈ ॥ ਕੋਈ ਗੁਰਮੁਖਿ ਬੂਝੈ ॥ ਜਿਸ ਕਉ ਪੂਰਬਿ ਕਾ ਲੈਹਣਾ ਹੋਵੈਗਾ ॥ ਜਿਥੈ ਸੰਤ ਹੋਵਨਿਗੇ ॥ ਤਿਥੇ ਕਲੀ ਕਾਲ ਕੇ ਲੋਕ ਉਨਾਂ ਦੀ ਨਿੰਦਿਆ ਕਰਨਿਗੇ ॥ ਉਨਾ ਕਉ ਚੋਰ ਜਾਰ ਕਹਨਿਗੇ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ॥ ਉਸ ਵਖਤਿ ਕਿਸੈ ਕਉ ਸਨ ਮੁਖ ਰਖੈਗਾ ਕੇ ਨਾ ॥ ਬਚਾ ਜਿਸ ਕੇ ਮਸਤਿਕ ਲੇਖ ਲਿਖਿਆ ਹੈ ਸੋ ਹੋਵੈਗਾ ॥ ਤਿਸਨੋ ਏਹ ਵਸਤਿ ਪ੍ਰਾਪਤਿ ਹੋਵੈਗੀ ॥ ਭਰੋਸਾ ॥ ਸਲੋਕੁ ॥ ਗੁਹਜ ਕਥਾ ਲੇ ਮਨ ਮਹਿ ਰਾਖੈ ॥ ਓਅੰਕਾਰ ਅਖਰ ਚਿਤ ਮਹਿ ਭਾਖੈ ॥ ਕਰੈ ਨਮਸਕਾਰ ਪੂਰੈ ਗੁਰ ਦੇਵ ॥ ਨਾਨਕ ਮਿਲੀਐ ਅਲਖ ਅਭੇਵ ॥ ੩੬ ॥ ਤਿਸਕਾ ਪ੍ਰਮਾਰਥੁ ॥ ਬਚਾ ਗੁਹਜ ਕਥਾ ਜੋ ਹੈ ਸੋ ਸਬਦੁ ਹੈ ॥ ਤਿਸ ਕਉ ਵਿਰਲਾ ਹੀ ਮਨ ਵਿਚ ਰਖੈਗਾ ॥ ਅਰੁ ਅਖਰ ਜੋ ਭਾਖੈ ਸੋ ਕੀ ਭਾਖੈ ॥ ਅਖਰ ਜੋ ਹੈ ਸੋ ਏਕੰਕਾਰ ਹੈ ॥ ਸ੍ਰਿਸਟ ਕਾ ਕਰਤਾ ॥ ਉਸ ਕੀ ਦੀਖਿਆ ਸਚੁ ਸਬਦੁ ਹੈ ॥ ਤਾਂ ਉਹ ਸਚੁ ਸਬਦੁ ਕਿਸ ਤੇ ਪਾਈਐ ॥ ਪੂਰੇ ਗੁਰੂ ਤੇ ਪਾਈਐ ॥ ਤਉ ਕਰਿ ਨਮਸਕਾਰ ਪੂਰੇ ਗੁਰ ਦੇਵ ॥ ਨਾਨਕ ਮਿਲੀਐ ਅਲੱਖ ਅਭੇਵ ॥ ਸੈ ਕਿਤੇ ਬਾਤ ਭਿਜਦਾ ਨਾਹੀ ॥ ਸੋ

ਸਚਿ ਸਬਦਿ ਭਿਜਦਾ ਹੈ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ॥ ਕਿਛੁ ਪੁੰਨ ਦਾਨ ਭੀ ਫਲਦਾ ਹੈ ॥ ਤਾਂ ਬੋਲਣਾ ਹੋਆ ॥ ਸਲੋਕੁ ॥ ਕਰੈ ਦਾਨ ਜੋ ਗੁਰ ਕਉ ਭਾਵੈ ॥ ਉਹ ਫਿਰ ਨਹੀ ਫੂਲੇ ਜਨਮੁ ਨਾ ਆਵੈ ॥ ਨਾਨਕ ਸਚੀ ਦਰਗਾਹ ਪੈਧਾ ਜਾਵੇ ॥ ੬੭ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ ॥ ਇਹ ਜੋ ਦਾਨ ਕਰਦੇ ਹੈਨਿ ॥ ਸੋ ਸਉਦਾ ਕਰਦੇ ਹੈਨਿ ॥ ਸੋ ਕੈਸਾ ਸਉਦਾ ਕਰਦੇ ਹੈਨਿ ॥ ਜੋ ਮੇਰੇ ਦੋੜੇ ਹੋਸਨਿ ॥ ਕੇ ਸਵਾਇ ਹੋਸਨਿ ॥ ਅਰੁ ਕੈਂਹਦਾ ਹੈ ਜੋ ਮੈਂ ਕਰਦਾ ਹਾਂ ਸੋ ਮੈਂ ਹੀ ਪਾਵਾਂਗਾ ॥ ਜੋ ਦਾਨ ਕਰਿ ਫੂਲਤਾ ਹੈ ਸੋ ਫੇਰਿ ਗਰਭ ਮਹਿ ਆਵਤਾ ਹੈ ॥ ਅਤੇ ਜੋ ਸਤਿਗੁਰੂ ਨੋ ਦਾਨੁ ਭਾਂਵਦਾ ਹੈ ॥ ਤਾਂ ਅਜਿਤੇ ਰੰਧਾਵੇ ਕਹਿਆ ਜੀ ਉਹ ਕੇਹੜਾ ਦਾਨ, ਜੇਹੜਾ ਸਤਿਗੁਰੂ ਨੋ ਭਾਂਵਦਾ ਹੈ ॥ ਬਚਾ ਸਤਿਗੁਰੂ ਨੋ ਏਹ ਦਾਨ ਭਾਵਦਾ ਹੈ ॥ ਜੇਹੜਾ ਸਤਿਗੁਰੂ ਕੇ ਨਮਿਤਿ ਕਰਦਾ ਹੈ ॥ ਸੋ ਕਿਉ ਕਰਿ ਹੈ ॥ ਉਹ ਆਪਨਾ ਨਾਹੀ ਜਣਾਂਵਦਾ ॥ ਅਰੁ ਜੋ ਕੁਛੁ ਕਰਦਾ ਹੈ, ਤਾਂ ਆਖਦਾ ਹੈ ਮੇਰਾ ਕੁਛ ਨਾਹੀ ॥ ਸਭ ਕੁਛੁ ਗੁਰੂ ਕਾ ਹੈ ॥ ਦਾਤਾ ਭੁਗਤਾ ਆਪਿ ਗੁਰੂ ਹੈ ॥ ਅਰੁ ਸਾਸਿ ਸਾਸਿ ਗੁਰੂ ਕਾ ਨਾਮ ਜਪਤਾ ਹੈ ॥ ਨਾਮ ਤੁਲਿ ਅਵਰ ਕਿਛੁ

ਨਾਹੀ ॥ ਤਾਂ ਉਸ ਕਾ ਦਾਨੁ ਸਤਿਗੁਰੂ ਕਉ ਭਾਂਵਦਾ ਹੈ ॥ ਓਹ ਦਾਨ ਫਿਰਿ ਫੂਲਤਾ ਨਾਹੀ ॥ ਫੂਲਤਾ ਕੀ ਜੋ ਗਰਭਿ ਜਨਿ ਨਹੀ ਆਵਤਾ ॥ ਓਹ ਸਚੇ ਸਚਿ ਸਮਾਵਤਾ ਹੈ ॥ ਸਚੀ ਦਰਗਾਹ ਪਹਿਰਿਆ ਜਾਵੈਗਾ ॥ ਸਲੋਕ ॥ ਆਦਿ ਪੁਰਖ ਤੇ ਸਭ ਡਹਪਾਨੀ ਨੈਨ ਨੀਂਦ ਬਿਲਵੈ ॥ ਜੋ ਕਿਛ ਕਰਣਾ ਸੋ ਕਰ ਰਹਿਆ ਬਹੁਰ ਨਾ ਕਰਣਾ ਹੋਵੈ ॥ ੩੮ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ ਸਭ ਕਿਛੁ ਆਦਿ ਪੁਰਖ ਕਾ ਕਰਣਾ ਹੋਂਦਾ ਹੈ ॥ ਜਿਉਂ ਤਿਸੁ ਭਾਵੈਗਾ ॥ ਤਿਉਂ ਹੀ ਕਰੈਗਾ ॥ ਇਕ ਸਮਾਂ ਐਸਾ ਆਵੈਗਾ ॥ ਜੋ ਗੁਰੂ ਕਾ ਦਰਸਨ ਕਰਮਾ ਪਾਇ ਹੋਵੈਗਾ ॥ ਗੁਰੂ ਕਿਸੇ ਨਾਲਿ ਬੋਲੈਗਾ ਨਾਹੀ ॥ ਬੈਰਾਗ ਕੇ ਘਰਿ ਰਹੈਗਾ ॥ ਸਿਖ ਪੁਤ੍ਰ ਕੋਈ ਨਜੀਕ ਆਇ ਸਕੈਗਾ ਨਾਹੀ ॥ ਬਚਾ ਏਹ ਬਾਣੀ ਗੁਰੂ ਕੀ ਅਗਮ ਅਗਾਧ ਹੈ ॥ ਸਾ ਪੰਜਾਂ ਮਹਲਾਂ ਵਿਚ ਹੋਵੈਗੀ ॥ ਜਾ ਪੰਜਵਾ ਜਾਮਾ ਗੁਰੂ ਕਾ ਹੋਵੈਗਾ ॥ ਤਾਂ ਮੁਹਰ ਹੋਵੈਗੀ ॥ ਤਿਸ ਤੇ ਪਿਛੇ ਗੁਰੂ ਭਾਣੇ ਦਾ ਖਸਮ ਸੀਸ ਦੇਵੈਗਾ ॥ ਤਿਸ ਸਮੇਂ ਬਹੁਤ ਭਾਰੀ ਸਾਂਗ ਕਰੈਗਾ ॥ ਸੋ ਕੇਹੜਾ ਸਮੇਂ ॥ ਜਦਿ ਨਾਵਾਂ ਜਾਮਾ ਗੁਰੂ ਪਹਰੇਗਾ ॥ ਅਤੇ ਛੇਵੀਂ ਪਾਤਸ਼ਾਹੀ ਬਾਬਰ ਕੀ ਹੋਵੈਗੀ ॥ ਤਿਸ ਸਮੇਂ

ਅਸੀ ਆਪਨਾ ਆਪ ਭਜਹਿਗੇ। ਬਚਾ ਤਿਤ ਸਮੈਂ ਇਕ ਬਡਾ ਚੋਜ ਵਰਤ ਜਾਵੈਗਾ ॥ ਸਲੋਕ ॥ ਮਲੇਛ ਜਾਮਾ ਬਹੁਤੁ ਹੋਇ, ਕਰੈ ਹਿੰਦੂ ਪਰ ਜੋਰ ॥ ਇਕ ਵਰਨ ਸਭ ਸ੍ਰਿਸਟ ਹੋਇ ਵਰਤੈ ਹੋਵੈ, ਧੁੰਧੂਕੋਰ ॥ ਹਿੰਦੂ ਧਰਮ ਕੇ ਕਾਰਨੇ ਕਰੇਗਾ ਭਾਰੀ ਸਾਂਗੁ ॥ ਨਾਵਾਂ ਜਾਮਾਂ ਪਲਟਿ ਕੈ ਦਸਵਾਂ ਪਹਿਰੋਂ ਤਾਗ ॥ ਜੈਕਾਰ ਕਰੈ ਸਭ ਜਗਤ ਮਹਿ ਉਹੀ ਨਾਨਕ ਸ਼ਾਹ ॥ ਸੰਤ ਜਨਾ ਕੇ ਕਾਰਣੇ ਦੁਸ਼ਟਾਂ ਮਾਰੇ ਧਾਇ ॥ ੩੯ ॥ ਤਿਸਕਾ ਪਰਮਾਰਥੁ ॥ ਭਾਈ ਅਜਿਤਿਆ ਉਹ ਕਹੇਗਾ ॥ ਜੋ ਜਹਾਂ ਤੀਕ ਮੇਰੀ ਪਾਤਸ਼ਾਹੀ, ਹਿੰਦੂ ਸਭ ਇਕ ਵਰਨਿ ਕਰੋ ॥ ਅਤੇ ਜੋ ਕੋਈ ਹਿੰਦੂਆਂ ਕੇ ਗੁਰੂ ਪੀਰ ਹੈਨਿ ॥ ਤਟਿ ਤੀਰਥ ਠਾਕੁਰ ਦੁਆਰੇ ਸਭਨਾਂ ਕੋ ਬੰਦ ਕਰਿ ਲਵੈਗਾ ॥ ਤਾਂ ਹਿੰਦੂਆਂ ਕਉ ਕੋਈ ਉਪਾਉ ਹਥਿ ਨਾ ਆਵੈਗਾ ॥ ਜਹਾਂ ਤੀਕ ਹਿੰਦੂ ਹੈ ਸਭ ਸੁੰਨਿ ਹੋਇ ਜਾਵੈਗਾ ॥ ਤਿਤ ਕਰਿ ਸੰਤ ਜਨਾ ਕੋ ਬਹੁਤ ਕਸੀਸ ਪਹੁੰਚੇਗੀ ॥ ਤਿਸ ਸਮੇਂ ਸੰਤਾਂ ਕੇ ਕਾਰਣੇ ਸਤਿਗੁਰੂ ਆਪਣੇ ਉਤੇ ਭਾਰ ਲੈਇਗਾ ॥ ਤਿਥੈ ਆਪਣੀ ਦੇਹੀ ਅਰਪਿ ਦੇਵੈਗਾ ॥ ਅਤੇ ਜੰਝੂ ਅਤੇ ਟਿਕੇ ਕੀ ਪੈਜ ਰਖਿ ਲੇਵੈਗਾ ॥ ਅਤੇ ਬਚਾ ਸੰਸਾਰ ਆਵੇਹਾ ਭੋਲਾ ਹੋਵੈਗਾ ॥ ਤਿਤ ਸਮੇਂ ਸਗੋਂ

ਗੁਰੂ ਕੀ ਨਿੰਦਿਆ ਕਰਨਿਗੇ ਜੋ ਗੁਰੂ ਪਾਸ ਕਛੁ ਹੁੰਦਾ ਤਾਂ ਆਪਣਾ ਆਪ ਜ਼ਾਹਰ ਕਰਦਾ ॥ ਅਤੇ ਜੋ ਪਰਤੀਤ ਵਾਲੇ ਸਿਖ ਸਾਧ ਹੈਨਿ ਸੇ ਕਹਿਨਗੇ, ਏਹ ਅਸਾਡਾ ਗੁਰੂ ਹੈ ॥ ਪਰਮਾਰਥ ਕੇ ਵਾਸਤੇ ਆਪਣਾ ਆਪ ਤਜਿਆ ਹੈ ਸੁ ॥ ਬਚਾ ਅਜਿਤਿਆ ਜੇ ਗੁਰੂ ਉਤ ਵਖਤ ਦੇਹ ਨ ਛੋਡੇ ਤਾਂ ਜਹਾਂ ਤੀਕ ਹਿੰਦੂ ਕੀ ਜਾਤ ਹੈ ॥ ਸੋ ਸਭਿ ਨੀਲ ਵਰਨ ਹੋਇ ਜਾਂਦੀ ॥ ਪਰੁ ਤਿਨਾ ਸੰਤ ਜਨਾਂ ਕੇ ਕਾਰਣੇ ਗੁਰੂ ਸੰਸਾਰ ਕੀ ਰਖਿਆ ਕਰੇਗਾ ॥ ਬਚਾ ਫੇਰ ਦਸਵਾਂ ਜਾਮਾ ਅਵੇਹਾ ਪਹਰਿ ਬੈਠੇਗਾ ॥ ਜਿਥੈ ਸੰਤ ਜਨਾ ਕਾ ਦੋਖੀ ਹੋਵੈਗਾ ॥ ਤਿਥੈ ਹੀ ਧਾਇ ਮਾਰੈਗਾ ॥ ਫੇਰਿ ਨਵਾਂ ਧਰਮ ਚਲਾਵੇਗਾ ॥ ਸਲੋਕ ॥ ਬਾਬਾ ਪਹਲੇ ਮਹਿਲਿ ਹੈ ਸੋ ਦਸਵਾਂ ਪ੍ਰਗਟ ਸੀ ਆਇ ॥ ਜਿਸ ਨੋ ਬਖਸੇ ਨਾਨਕਾ ਤਿਸਨੋ ਦੇਇ ਬੁਝਾਇ ॥ ੪੦ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ ਏਹੁ ਪੈਹਲਾ ਸਰੂਪ ਜੋ ਹੈ ਸੋ ਦਸਵਾਂ ਨਿਰਾਲਾ ਹੋਇਗਾ ॥ ਵਿਚਿ ਵਿਚਿ ਜੋ ਜਾਮਾ ਪਹਿਰੈਗਾ ॥ ਸੋ ਸੰਜਮ ਵਿਚ ਰਹੈਗਾ ॥ ਆਪਣਾ ਆਪ ਸਬਦਿ ਵਿਚ ਜਾਹਰ ਕਰੈਗਾ ॥ ਪਰ ਦਸਵੇਂ ਜਾਮੇਂ ਜਾਹਿਰ ਖੇਲੇਗਾ ॥ ਅਤੇ ਆਪਣੇ ਪੰਥ ਕਉ ਹਿੰਦੂ ਅਤੇ ਮੁਸਲਮਾਨ ਤੇ

ਨਿਰਾਲਾ ਕਰਿ ਰਖਿਸੀ ॥ ਅਤੇ ਇਕ ਵਾਕ ਕਰਸੀ, ਤਿਸ ਵਾਕ ਤੇ ਸਿਖੀ ਕਾ ਮੂਲ ਬਝੇਗਾ॥ ਪਰ ਸੁੰਨ ਹੀ ਰਹੈਗਾ ॥ ਅਤੇ ਦਰਸਨ ਆਵੇਹਾ ਹੋਇਗਾ ॥ ਜੈਸਾ ਕਰੜੀ ਕਮਾਨ ਕਾ ਤੀਰ ਹੋਂਦਾ ਹੈ ॥ ਜੋ ਮਸਤਿਕ ਲਗੈਗਾ ॥ ਸੋ ਉਧਰੇਗਾ ॥ ਪਰ ਜੇ ਕੋਈ ਉਸ ਕੇ ਵਚਨਾਂ ਪਰ ਮੁਹਕਮ ਰਹੈਗਾ ॥ ਨਤਰਿਨ ਸਿ ਘਣੀ ਜਾਵੈਗੀ ॥ ਅਵੇਹਾ ਵਚਨ ਕਰੜਾ ਕਰੇਗਾ ॥ ਜੋ ਖੜਾ ਕੋਈ ਹੋਇ ਨਾ ਸਕੈਗਾ ॥ ਉਤਿ ਵਖਤਿ ਅਵੇਹਾ ਸਮਾਂ ਵਰਤ ਜਾਏਗਾ ॥ ਸੰਸਾਰ ਗੁਰੂਵਾਂ ਪੀਰਾਂ ਤੇ ਭੁਲਿ ਜਾਵੈਗਾ ॥ ਆਪੋ ਆਪਣੇ ਮਾਰਗਿ ਚਲੈਗਾ ॥ ਗੁਰੂ ਅਵੇਹਾ ਹੋਇ ਬੈਠੇਗਾ ॥ ਜੋ ਆਪਣੀ ਕਲਾ ਰਖੇਗਾ ॥ ਤਾਂ ਉਤਿ ਸਮੇ ਸਿਖ ਅਰਦਾਸਿ ਕਰਨਿਗੇ ॥ ਸਲੋਕ ॥ ਇੰਦ੍ਰਾਦਿਕ ਬ੍ਰਹਮਦਿਕਾ ਭਗਤਾਂ ਕੇ ਅਵਤਾਰ ॥ ਹਾਥ ਜੋੜ ਕਰ ਬੇਨਤੀ ਕਰਹਿ ਠਾਢੇ ਆਇ ਦੁਆਰਿ ॥ ਸੁੰਨ ਮੰਡਲ ਕੇ ਕਾਰਣੇ ਹਰਿ ਏਹੁ ਕਰਹੁ ਬੀਚਾਰ ॥ ਜਾਮਾ ਰਖੋ ਅੰਕਿ ਕਾ ਨਾਨਕ ਮੁਕਤਿ ਪਾਇ ਸੰਸਾਰ ॥ ੪੧ ॥ ਤਿਸਕਾ ਪ੍ਰਮਾਰਥੁ ॥ ਬਚਾ ਗੁਰੂ ਕੇ ਸਿਖ ਅਰਦਾਸ ਕਰਨਿਗੇ ॥ ਇੰਦ੍ਰਾਦਿਕ ਸਨਕਾਦਿਕ ਭਗਤਿ ਜਨਾ ਕੇ ਅਵਤਾਰ ਉਹ, ਹਾਥ ਜੋੜ ਅਰਦਾਸ ਕਰਨਿਗੇ ॥

ਚੰਦ ਸੂਰਜ ਅਕਾਸ ਖਉਣ ਪਾਣੀ ਏ ਸਤਿਗੁਰੂ ਪਾਸਿ ਹਥਿ ਜੋੜਿ ਗੁਪਤ ਅਰਦਾਸ ਕਰਨਿਗੇ ॥ ਜੋ ਏ ਪਾਰ ਬ੍ਰਹਮ ਜੀ ਇਹ ਮੰਡਲ ਬਿਨਾ ਤੇਰੀ ਜੋਤਿ ਸੁੰਨਿ ਹੋਇ ਜਾਏਗਾ ॥ ਗੁਰੂ ਸਬਦਿ ਬਿਨਾਂ ਮੰਡਲ ਖਾਲੀ ਰਹੈਗਾ ॥ ਸੰਸਾਰ ਸਭਿ ਭ੍ਰਿਸਟ ਹੋਇ ਜਾਇਗਾ ॥ ਜਿਚਰ ਗੁਰੂ ਵਰਤੈਗਾ ॥ ਤਿਚਰ ਸੰਸਾਰ ਵਿਚਿ ਭਉ ਹੋਇਗਾ ॥ ਬਿਨਾ ਗੁਰੂ ਕੇ ਜਾਮੇ ਭਗਤਿ ਭਾਉ ਨਹੀਂ ਹੋਂਦਾ ॥ ਬਿਨ ਭਗਤਿ ਭਾਉ ਹਮ ਕਿਉਂ ਕਰਿ ਰਹਾਂਗੇ ॥ ਸੰਸਾਰ ਵਿਚ ਕਿਉਂ ਕਰਿ ਕੋਈ ਮੋਖ ਪਾਵੈਗਾ ॥ ਕਿਉਂ ਕਰਿ ਕੋਈ ਪਾਰਗ੍ਰਾਮੀ ਹੋਏਗਾ ॥ ਬਿਨਾ ਤੇਰੇ ਦਰਸਨ ॥ ਹੇ ਸਚੇ ਪਾਤਿਸਾਹ ਜਬਿ ਤੈਂ ਬੋਧ ਰੂਪ ਕੀਤਾ ਤਾਂ ਸਬਦਿ ਨਾਲੋਂ ਫਿਰਿ ਖਲੋਇਨਿਗੇ ॥ ਕੋਈ ਕਿਸੇ ਕੋ ਬਦੈਗਾ ਨਾਹੀ ॥ ਸਭਿ ਆਪਣੀ ਮਤਿ ਚਲੈਗੀ ॥ ਕੋਈ ਉਹ ਜਬਾਬ ਹੋਵੈ ਜੋ ਐਸੇ ਕਲੀਕਾਲ ਵਿਚ ਮੋਖ ਪਾਈਐ ॥ ਬਚਾ ਜਬਿ ਇਹ ਅਰਦਾਸਿ ਸਿਖ ਕਰਨਿਗੇ ॥ ਤਾਂ ਉਨਾਂ ਸਿਖਾਂ ਕੇ ਵਾਸਤੇ ਰੰਦਕ ਇਕ ਦੀਵਾਨ ਲਗੈਗਾ ॥ ਇਕ ਇਤ ਮਹਲਿ ਗੁਰੁ ਹੋਇ ਬੈਠੇਗਾ ॥ ਜੋ ਕੋਈ ਉਤਿ ਵਖਤਿ ਦਰਸ਼ਨ ਲਗੈਗਾ ॥ ਸੋ ਨਿਹਾਲ ਹੋਇਗਾ ॥ ਜਨਮੁ ਜਨਮ ਤੇ ਰਹੈਗਾ ॥ ਪਰ ਬਚਾ ਗੁਰੂ ਇਕ

ਸੰਜਮ ਸਿਖੀ ਕਾ ਰਖਿ ਜਾਵੈਗਾ ॥ ਬਚਾ ਜੇ ਗੁਰੂ ਇਨਾ ਭਗਤਾਂ ਕੀ ਅਰਦਾਸ ਨਾ ਸੁਣਦਾ, ਤਾਂ ਜਹਾਂ ਤੀਕ ਨਉ ਖੰਡ ਪ੍ਰਿਥਮੀ ਸੀ ॥ ਸਭਿ ਭਿੜਿ ਹੋ ਜਾਂਦੀ ॥ ਏਹੁ ਪਉਣ ਪਾਣੀ ਧਰਤੀ ਆਕਾਸ਼ ਚੰਦ ਸੂਰਜ ਤਿਚਰ ਤਾਂਈ ਕਾਇਮ ਹੈਂ ਜਿਚਰੁ ਗੁਰੂ ਹੈ ॥ ਨਾਹੀ ਤਾਂ ਏਹੁ ਭੀ ਠਹਰਨਿਗੇ ਨਾਹੀ ॥ ਪਰ ਬਚਾ ਤੁਰਕਾਇਨ ਬਹੁਤ ਪਿਛਾ ਕਰਨਿਗੇ ॥ ਗੁਰੂ ਕਾ ॥ ਪਰ ਗੁਰੂ ਉਨਾ ਕਉ ਮਿਲੈਗਾ ਨਾਹੀ ॥ ਬੋਲੋ ਭਾਈ ਵਾਹਿਗੁਰੂ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ॥ ਇਕ ਵਿਸ਼ਵਾਸ ਮੇਰੇ ਮਨ ਵਿਚ ਰਹੀ ਹੈ ॥ ਤੇਰਾ ਬੋਲਣਾ ਹੋਆ ਸੀ ॥ ਜੋ ਬਾਬਰ ਮੇਰਾ ਭਗਤ ਹੈ ॥ ਭਗਤਿ ਕਰਿ ਕੈ ਪਾਤਸਾਹੀ ਲਈ ਹੈ ਸੁ ॥ ਗ੍ਰੀਬ ਨਿਵਾਜ ਏਹ ਤੇਰਾ ਸਿਖ, ਅਤੇ ਫੇਰਿ ਤੇਰਾ ਹੀ ਪਿਛਾ ਕਰੈਗਾ ॥ ਜੀ ਸਚੇ ਪਾਤਿਸ਼ਾਹ ਏਹ ਭੀ ਨਿਸ਼ਾ ਕਰੀਐ ॥ ਜੋ ਕਿਉਂ ਕਰਿ ਪਾਤਿਸਾਹੀ ਬਾਬਰ ਕਉ ਬਖਸ਼ੀ ॥ ਸਲੋਕ ॥

ਬਾਬਰਿ ਧਾਣਾ ਕਾਬਲੋਂ ਆਇਆ ਹਿੰਦੁਸਤਾਨ ॥
ਪਹਿਲੋਂ ਮਾਰਿਆ ਸੈਦਪੁਰ ਬਹੁਤ ਹੋਈ ਕਤਲਾਮ ॥
ਰਹਿੰਦੇ ਬੰਦੀ ਕੀਤੀਉਸੁ ਫਿਰਿ ਸਉਪੇ ਸ਼ੈਤਾਨ ॥
ਅਗੋਂ ਦੇ ਜੇ ਚੇਤੀਐ ਤਾਂ ਕਿਉਂ ਹੋਈਐ ਪਰੇਸ਼ਾਨ ॥

ਗੁਰੂ ਦੇਖ ਨ ਸਕਿਆ, ਬੰਦ ਕੋ, ਬਹੁਤ ਮਿਲੈ ਸਜਾਇ ॥
ਬਾਬਰ ਕਉ ਫੁਰਮਾਇਆ ਸਭ ਬੰਦੀ ਦੇਇ ਛਡਾਇ ॥
ਬਾਬਰ ਚਰਨੀਂ ਢਹਿ ਪਇਆ ਮੁਝ ਕੋ ਕਰੋ ਦੁਆਇ ॥
ਪਾਤ ਸ਼ਾਹੀ ਚਿਰ ਤਾਂਈਂ ਕਰਹੁ ਫੇਰਿ ਨਾ ਕਾਹੂ ਜਾਇ ॥
ਬਾਬਰਿ ਕੀ ਬੇਨਤੀ ਸੁਨੀ ਸਤਿਗੁਰ ਭਏ ਦਇਆਲ ॥
ਪਾਤਸ਼ਾਹੀ ਚਿਰ ਤੀਕ ਦਿਤੀਆ ਨਾਨਕ ਨਦਰਿ ਨਿਹਾਲ ॥

੪੨ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ ਜਾਂ ਪਹਿਲੋਂ ਬਾਬਰਿ ਕਾਬਲੋਂ ਧਾਣਾ ਹੈ ਹਿੰਦੁਸਤਾਨ ਮਾਰਿਆ ਹੈਸੁ ॥ ਤਿਸ ਸਮੇ ਗੁਰੂ ਸੈਦਪੁਰ ਵਿਚ ਆਹਾ ॥ ਸੈਦਪੁਰ ਕੇ ਲੋਕ ਬਹੁਤ ਬਿ ਮਿਹਰ ਆਹੇ ॥ ਪੀਰ ਫਕੀਰ ਕੀ ਸਾਰ ਨਾ ਜਾਣਦੇ ਸੇ ॥ ਗੁਰੂ ਕੇ ਹੁਕਮ ਪਾਇ ਕੇ ਮਾਰੇ ॥ ਕੁਛ ਬੰਦੀ ਕੀਤੀਉਸੁ ॥ ਉਨਾਹਾ ਬੰਦੀਵਾਨਾ ਵਲੋਂ ਦੇਖ ਕਰਿ ਗੁਰੂ ਕਉ ਤਰਸਿ ਆਇਆ ॥ ਤਾਂ ਉਤਿ ਸਮੇਂ ਸਬਦਿ ਵਿਚ ਗੁਰੂ ਬਾਬੇ ਬਾਬਰਿ ਕੋ ਬੁਲਾਇਆ ॥ ਤਾਂ ਬਾਬਰਿ ਸਬਦ ਸੁਣਿਆਂ ਤਾਂ ਬਾਬਰਿ ਕੇ ਮਨਿ ਭਉ ਪਿਆ ॥ ਲਗਾ ਕਹਨੇ ॥ ਗ੍ਰੀਬ ਨਿਵਾਜ ਮੁਝ ਕਉ ਦੁਆਇ ਕਰ ॥ ਤਾਂ ਬਚਨ ਹੋਆ ਤੇਰੇ ਉਪਰ ਖੁਸ਼ੀ ਹੈ ॥ ਪਰ ਬੰਦੀ ਪਠਾਣਾ ਦੀਆਂ ਛਡਿ ਦੇਇ ॥ ਤਾਂ ਕਹਣੇ ਲਗਾ ਜੀ ਤਦ ਛਡਾਂ ਜੇ ਮੇਰੇ ਉਪਰ ਦਇਆ ਕਰੇਂ ॥

ਮੇਰੀ ਪਾਤਸ਼ਾਹੀ ਪਿਛੇ ਚਿਰ ਤੀਕ ਰਹੈ ॥ ਭਾਈ ਅਜਿਤਿਆ ॥ ਭਗਤ ਚਿਰ ਤੀਕ ਪਾਤਸ਼ਾਹੀ ਕਰੈਗਾ ॥ ਪਰ ਭਾਈ ਅਜਿਤਿਆ ਪਿਛਲੇ ਮਹਲਾਂ ਨਾਲਿ ਬਾਬਰਿ ਕੀ ਅਉਲਾਦ ਅੜਦੀ ਰਹੇਗੀ ॥ ਜਿਤਨੇ ਤੋੜੀ ਇਨਾ ਦਾ ਅਮਲ ਹੈ ॥ ਤਿਸ ਤੇ ਪਿਛੋਂ ਜਿਸ ਨੋ ਗੁਰੂ ਭਾਵੈਗਾ ਤਿਸਨੋ ਬਖਸੇਗਾ ॥ ਜਾ ਗੁਰੂ ਚੰਦ੍ਰਾਵਲ ਖੇੜੇ ਨਿਵਾਸ ਲਏਗਾ ॥ ਤਾ ਬਾਬਰ ਕੀ ਅਉਲਾਦ ਸਿਖ ਹੋਵੈਗੀ ॥ ਵਿਚਿ ਵਿਚਿ ਅੜਦੇ ਹੀ ਰਹਨਿਗੇ ॥ ਤਦਿ ਗੁਰੂ ਉਨਾ ਉਪਰਿ ਦਇਆਲ ਹੋਵੈਗਾ ॥ ਜੇਹੜੇ ਗੁਰੂ ਨਾਲੋਂ ਮੂੰਹ ਫੇਰਨਿਗੇ ਤਿਨਾ ਕੋ ਉਹ ਬਾਬਰ ਕੇ ਸਿਧ ਕਰਨਿਗੇ ॥ ਅਤੇ ਜੋ ਗੁਰੂ ਕੇ ਬਚਨਾ ਉਤੇ ਚਲਨਿਗੇ ॥ ਤਿਨਾ ਕੌ ਜਮ ਭੀ ਨੇੜੇ ਨਾ ਆਵੈਗਾ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ! ਜਾਂ ਤੂੰ ਨਾਵਾਂ ਜਾਮਾ ਬਦਲੈਂਗਾ ਤਾਂ ਅਗੇ ਹੀ ਹੋਗੁ ॥ ਤਾਂ ਬੋਲਣਾ ਹੋਇਆ ॥ ਸਲੋਕ ॥ ਦਸਵਾਂ ਜਾਮਾ ਪਹਿਰ ਕੇ ਵਰਤੇ ਧੁੰਧੂਕਾਰ ॥ ਭਾਰੀ ਸਾਂਗ ਵਰਤਾਇਸੀ ਫਿਟਿ ਜਾਇ ਸੰਸਾਰ ॥ ਮੰਨੈ ਹੁਕਮ ਸੋ ਬਖਸੀਐ ਨ ਤਿਰਿ ਹੋਇ ਖੁਆਰ ॥ ਨਾਨਕ ਸਚਾ ਪਾਤਸ਼ਾਹ ਕਿਨੈ ਨਾ ਪਾਇਉ ਪਾਰ ॥ ੪੩ ॥ ਤਿਸਕਾ ਪ੍ਰਮਾਰਥੁ ॥ ਭਾਈ

ਅਜਿਤਿਆ ਜਦ ਦਸਵਾਂ ਜਾਮਾ ਗੁਰੂ ਪਹਰੈ ਤਬਿ ਮਹਾਂ ਧੁੰਧੂਕਾਰ ਸੰਸਾਰ ਵਿਚਿ ਵਰਤੈਗਾ ॥ ਗੁਰੂ ਉਸ ਸਮੈਂ ਅਵੇਹਾ ਚਲਤੁ ਕਰੈਗਾ ॥ ਸੁਣਿ ਸੁਣਿ ਸੰਤ ਭਗਤਿ ਮੂਰਛਾ ਹੋਇ ਜਾਵਨਿਗੇ ॥ ਅਤੇ ਆਪਨੇ ਸਿਖਿ ਸੰਸਾਰ ਵਿਚੋਂ ਚੁਣਿ ਕਢੈਗਾ ॥ ਜਿਉਂ ਕਰਿ ਸੋਇਨਾ ਰੇਤ ਵਿਚੋਂ ਚੁਣਿ ਲਈਦਾ ਹੈ ॥ ਜਿਉ ਦੁਧ ਵਿਚੋਂ ਘਿਰਤ ਕਢ ਲਈਦਾ ਹੈ ॥ ਤਿਉਂ ਅਪਨੇ ਸਿਖ ਸੰਸਾਰ ਵਿਚੋਂ ਵਿਚੋਂ ਕਢਿ ਨਿਆਰੇ ਖਲ੍ਹਾਰੇਗਾ ॥ ਅਤੇ ਬਚਨ ਅਵੇਹਾ ਕਰੜਾ ਕਰੈਗੋ ॥ ਜੋ ਸੁਣੈਗਾ ਸੋ ਤੁਟਿ ਖਲੋਵੈਗਾ ॥ ਅਤੇ ਜੋ ਉਸ ਕੇ ਬਚਨਾ ਤੇ ਤਕੜਾ ਰਹੇਗਾ ॥ ਤਿਸ ਕਉ ਅਪਨਾ ਸਬਦੁ ਬਖਸੇਗਾ ॥ ਪਰ ਜੋ ਨਵਾਂ ਮਹਲਾਂ ਥੀਂ ਸਿਖ ਪਿਛੇ ਰਹੈਗਾ ॥ ਤਿਸ ਕੌ ਭੁਲਾਵੈਗਾ ॥ ਕੋਈ ਵਿਰਲਾ ਠੈਹਰੇਗਾ ॥ ਜਿਸ ਕੇ ਅੰਦਰਿ ਗੁਰੂ ਕਾ ਸਬਦਿ ਵਸੈਗਾ ॥ ਬੀਜ ਮਾਤ੍ਰ ਕੇ ਵਾਸਤੇ ਜਿਨਾ ਹੁਕਮ ਮੰਨਿਆ ਹੋਵੈਗਾ ॥ ਸੇ ਅਰਦਾਸ ਕਰਨਿਗੇ ॥ ਜੀ ਸਚੇ ਪਾਤਿਸ਼ਾਹ ਤੇਰੇ ਸਿਖ ਹੈਨਿ ॥ ਤੇਰਾ ਹੀ ਨਾਮੁ ਜਪਦੇ ਹੈਨਿ, ਆਪਨੇ ਨਾਮ ਕੀ ਟੇਕ ਰਖਨੀ ॥ ਜਾਂ ਇਹ ਅਰਦਾਸ ਸਿਖ ਕਰਨਿਗੇ ॥ ਤਾ ਉਨਾਂ ਸਿਖਾਂ ਪਰ ਖਰਾ ਖੁਸ਼ੀ ਹੋਵੈਗਾ ॥ ਅਤੇ ਆਖੇਗਾ ॥ ਬਚਾ ਜੋ

ਮੇਰੇ ਬਚਨ ਊਪਰਿ ਪੈਹਰਾ ਦੇਵੇਗਾ ॥ ਸੋ ਨਿਹਾਲ ਹੋਵੈਗਾ ॥ ਅਤੇ ਜੋ ਮੇਰਾ ਬਚਨੁ ਨ ਮੰਨੈਗਾ ਸੋ ਤ੍ਰੁਟੈਗਾ ॥ ਫੇਰਿ ਗੁਰੂ ਭਾਵੈ ਤਾਂ ਮੇਲੇ ॥ ਜੋ ਮੇਰਾ ਸਿਖ ਹੋਵੈਗਾ ਸੋ ਮੇਰਾ ਬਚਨ ਮੰਨੈਗਾ ॥ ਜੋ ਮਨ ਮੁਖਿ ਹੈਨਿ ਸੋ ਉਤ ॥ ਪੂਰਨ ਮੇਲੀਅਨਿਗੇ ॥ ਪੂਰਿ ਕੀ ਹੈ, ਸਤਿ ਗੁਰੂ ਕਾ ਜਾਮਾ ਹੈ ॥ ਸੋ ਜਹਾਜੁ ਹੈ ॥ ਅਰੁ ਸੰਸਾਰ ਜੋ ਹੈ ਸੋ ਭਉ ਜਲੁ ਹੈ ॥ ਜਿਉਂ ਸਮੁੰਦ੍ਰ ਕਾ ਪਾਨੀ ਖਾਰਾ ਹੈ ॥ ਤਿਉ ਸੰਸਾਰ ਪਾਪੀ ਹੈ ॥ ਜੋ ਗੁਰੂ ਕੇ ਜਹਾਜ ਚੜੈਗਾ ॥ ਸੋ ਭਉ ਜਲੁ ਪਾਰ ਲੰਘੈਗਾ ॥ ਜੋ ਬੇ ਮੁਖਿ ਹੋਵੇ, ਸੋ ਜਹਾਜ ਪਰ ਚੜਨਾ ਨਾ ਪਵੈਗਾ ॥ ਸੋ ਭਉਜਲ ਮਹਿ ਗੋਤੇ ਖਾਵੈਗਾ ॥ ਜੋਨੀ ਭਰਮੈਗਾ ॥ ਅਤੇ ਦਸਵਾਂ ਜੋ ਮਹਲਿ ਹੋਵੈਗਾ ॥ ਸੋ ਉਤ ਜਹਾਜੁ ਕੋਈ ਚੜ੍ਹਨਾ ਨ ਪਾਵੈਗਾ ॥ ਅਤੇ ਦੀਬਾਨ ਜੋ ਹੈ ਸੋ ਪੁਰਜਾ ਹੋਇ ਲਗੈਗਾ ॥ ਪੁਰਜਾ ਕੀ ਹੈ ॥ ਇਕ ਮਣਿ ਵਸਤੂ ਹੋਂਦੀ ਹੈ ॥ ਅਤੇ ਇਕ ਸੇਰ ਦਿਸਦੀ ਹੈ ॥ ਤਿਸ ਕੀ ਨਿਆਈਂ ਜਾਹਰਿ ਜਾਨੀਐਗਾ ਨਾਹੀ ॥ ਅਤੇ ਪੁਰਜੇ ਕੀ ਨਿਆਈਂ ਕੋਈ ਵਿਰਲਾ ਹੀ ਸਿਖ ਰਹੈਗਾ ॥ ਹੋਰ ਸਭਿ ਭੁਲਿ ਜਾਵੈਗਾ ॥ ਉਤਿ ਵਖਤ ਧੁੰਧੂਕਾਰ ਵਰਤ ਜਾਵੈਗਾ ॥ ਅਤੇ ਲੋਹੇ ਕੀ ਪੂਜਾ ਬਹੁਤ ਹੋਵੈਗੀ ॥

ਸੰਸਾਰ ਸਭਿ ਭੁਲ ਜ਼ਾਵੈਗਾ ॥ ਓਨਾ ਕੌ ਗੁਰੂ ਨਜਰੀ ਨਾ ਆਵੈਗਾ ॥ ਜਿਉਂ ਧੁੰਧ ਵਿਚ ਸੂਰਜ ਛਪਿ ਖੜੋਂਦਾ ਹੈ ॥ ਓਤਿ ਵਖਤ ਤੁਰਕ ਤੇਜ ਬਹੁਤੁ ਹੋਇਗਾ ॥ ਹਿੰਦੂਆਂ ਕਾ ਤੇਜ ਬਹੁਤ ਘਟਿ ਜਾਵੈਗਾ ॥ ਫੇਰਿ ਜੋ ਗੁਰੂ ਕੇ ਜਾਮੇ ਕਾ ਦਰਸਨੁ ਹੋਇਗਾ ॥ ਤਾਂ ਸਭਿ ਸਿਫਤਿ ਕਰੈਗੀ ॥ ਕੀ ਹਿੰਦੂ ਕੀ ਮੁਸਲਮਾਨ ॥ ਜੋ ਦਰਸਨ ਕਰੈਗਾ ਸੋ ਨਿਹਾਲ ਹੋਵੈਗਾ ॥ ਅਤੇ ਇਕ ਅਵੇਹੇ ਦੁਸਟਿ ਲੋਕ ਹੋਵਨਿਗੇ ॥ ਉਹ ਗੁਰੂ ਪਾਸੋਂ ਕਰਾਮਾਤਿ ਮੰਗਨਿਗੇ ॥ ਕਹਨਿਗੇ ॥ ਕੁਛੁ ਅਸਾਨੋਂ ਵਿਖਾਲਾਇ ਤਾਂ ਅਸੀ ਭੀ ਪਰਤੀਤ ਕਰਾਂਹੇਂ ॥ ਭਾਈ ਅਜਿਤਿਆ ਕਰਾਮਾਤ ਕੈਹਰ ਦਾ ਨਾਉ ਹੈ ॥ ਦੁਨੀਆਂ ਫਕੀਰਾਂ ਕੋਲੋਂ ਕੈਹਰੁ ਮੰਗੈਗੀ ॥ ਤਿਤ ਕਰਿ ਕੈ ਸੰਸਾਰ ਵਿਚ ਪਰਲੋ ਆਵੈਗੀ ॥ ਤਿਤ ਪਰਲੋ ਵਿਚ ਕਈ ਲਹਿ ਜਾਵੈਗੀ ॥ ਅਤੇ ਬਚਾ ਗੁਰੂ ਦੇ ਘਰਿ ਵਿਚ ਮਿਹਰਿ ਹੈ ॥ ਜਿਧਰ ਨਜਰਿ ਭਰਿ ਵੇਖਦਾ ਹੈ ਤਿਧਰ ਅੰਮ੍ਰਿਤ ਵਰਸਦਾ ਹੈ ॥ ਸਭ ਪੈਦਾਇਸ਼ ਗੁਰੂ ਕੀ ਹੈ ॥ ਗੁਰੂ ਕੀ ਹੈ ॥ ਗੁਰੂ ਅਪਨੇਂ ਉਪਰਿ ਭਾਰ ਲੈਂਦਾ ਹੈ ॥ ਅਤੇ ਸ੍ਰਿਸਟਿ ਕਾ ਭਲਾ ਕਰਦਾ ਹੈ । ਅਤੇ ਇਕ ਤਪੁ ਜੁਹਦਿ ਕਰਿ ਕੈ ਇਕ ਰੱਤੀ ਦ੍ਰਗਾਹੋਂ ਲੈਂਦੇ ਹੈਨਿ ॥ ਜੇ ਉਸਿ ਰੱਤੀ ਕਉ ਜੀਵਹਨਿ

ਤਾਂ ਉਨਾਂ ਪਿਛੇ ਕਈ ਪਾਰ ਲੰਘਿ ਜਾਵੈਂ ॥ ਪਰੁ ਉਨਾ ਕਉ ਉਸ ਰੱਤੀ ਕਾ ਪਾਰ ਨਾਹੀ ਅਉਂਦਾ ॥ ਉਹੁ ਦੁਨੀਆਂ ਕੇ ਲਬਿ ਕਰਿ ਆਪਨਾ ਆਪ ਜਾਹਰਿ ਕਰਦੇ ਹੈਨਿ ॥ ਤਿਸੁ ਕਰਕੈ ਉਨਾ ਦੀ ਅਗਲੀ ਪਿਛਲੀ ਕਮਾਈ ਸਭ ਜਾਂਦੀ ਹੈ ॥ ਉਇ ਅਪਨੀ ਘਾਲਿ ਇਥਾਂਈਂ ਜਾਂਦੇ ਹੈਨਿ ॥ ਅਗੇ ਦਰਗਾਹ ਤੇ ਬੇ ਮੁਖ ਹੋਂਦੇ ਹੈਨਿ ॥ ਅਤੇ ਦਸਵੇਂ ਮਹਲਿ ਕਾ ਅਵੇਹਾ ਚਾਲਾ ਹੋਇਗਾ ॥ ਜੇ ਸਉ ਮਣ ਵਸਤੁ ਹੋਇ ਤਾਂ ਸੰਸਾਰ ਵਿਚਿ ਪਾਇ ਕੁ ਜਾਹਰਿ ਕੀਚਸੀ ॥ ਸੋ ਭੀ ਏਹੋ ਜੇਹੀ ਭੀੜ ਪਉਸੀ ॥ ਤਾਂ ॥ ਗੁਰੂ ਦੇ ਘਰਿ ਦੋਵੇ ਗਲਾਂ ਹੈਨਿ ॥ ਕਹਰਿ ਮਿਹਰਿ ॥ ਮਿਹਰਿ ਸਬਦੁ ਹੈ ॥ ਅਤੇ ਕਹਰਿ ਗਰਬ ਹੈ ॥ ਜੇਹੀ ਕੋਈ ਭਾਵਨੀ ਕਰੈਗਾ ਤੇਹਾ ਫਲੁ ਪਾਵੈਗਾ ॥ ਬਚਾ ਅਵੇਹਾ ਸਮਾਂ ਆਵੈਗਾ ॥ ਸਬਦਿ ਕੋ ਖੋਜਨੇ ਵਾਲਾ ਕੋਈ ਕੋਟੋਂ ਮਧੇ ਹੋਵੈਗਾ ॥ ਨ ਤਰਿ ਪਸ਼ੂ ਕੀ ਨਿਆਈਂ ਹੋਇ ਜਾਏਗੀ ॥ ਪਰ ਜਿਨਾ ਕਉ ਗੁਰੂ ਕਾ ਨਾਉ ਚਿਤਿ ਹੈ ॥ ਤਿਨਾ ਕਉ ਹਰਿ ਵਜਾ ਮੁਕਤ ਕਰੈਗਾ ॥ ਪਰੁ ਜੇ ਕੋਈ ਉਸ ਧੁੰਧੂਕਾਰ ਵਿਚ ਦ੍ਰਿੜਿ ਰਹੈਗਾ ॥ ਨ ਤਰਿ ਜਿਥੋਂ ਕਢੇ ਹੈਨਿ ਫੇਰਿ ਤਿਥਾਈਂ ਪਾਈਅਨਿਗੇ ॥ ਤਾਂ ਫੇਰਿ ਅਜਿਤੇ ਰੰਧਾਵੇ ਅਰਦਾਸ ਕੀਤੀ ॥

ਜੀ ਸਚੇ ਪਾਤਿਸਾਹ ॥ ਤੇਰਾ ਬੋਲਣਾ ਹੋਯਾ ॥ ਜੋ ਦਸਵੇਂ ਮਹਲਿ ਭੁਲਾਇ ਕੇ ਛਿਨਵੇਂ ਕ੍ਰੋੜ ਫੇਰਿ ਨਰਕ ਭਰ ਦੇਵਾਂਗਾ ॥ ਅਤੇ ਜੀ ! ਤੇਰਾ ਹੀ ਬਚਨ ਹੈ ॥ ਜੋ ਕੋਈ ਮੇਰਾ ਨਾਮ ਲੇਵੈਗਾ ॥ ਸੋ ਆਵਾ ਗਵਨਿ ਤੇ ਮੁਕਤਿ ਹੋਵੈਗਾ ॥ ਜੀ ਪਾਤਿਸਾਹ ਇਹ ਕਿਉਂ ਕਰਿ ਗਲਿ ਹੈ ॥ ਤਾਂ ਬੋਲਨਾ ਹੋਇਆ ॥ ਸਲੋਕੁ ॥ ਸਾਧੂ ਬਚਨਿ ਨ ਮਿਟਈ ਜੇ ਸਉ ਜਤਨ ਕਮਾਇ ॥ ਸੂਲੀ ਕਾ ਕੰਡਾ ਕਰੈ ਸਤਿਗੁਰੁ ਲਏ ਛਡਾਇ ॥ ਸਉ ਪਾਪੀ ਕਾ ਫੇੜਿਆ ਇਕ ਨਿੰਦਕ ਸਿਰ ਭਾਰ ॥ ਨਾਨਕ ਲੇਖ ਨਾ ਮਿਟਈ ਜੋ ਲਿਖਿਆ ਕਰਤਾਰ ॥ ੪੪ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ ॥ ਜੋ ਗੁਰੂ ਬਚਨ ਕੀਤੇ ਹੈਨਿ ॥ ਸੋ ਸਤਿ ਹੈਨਿ ॥ ਪਰੁ ਇਉ ਹੈ ॥ ਜੋ ਗਤੀ ਕਾ ਭੂਲਾ ਦੇਹਾਂ ਫੇਰਿ ਘਰਿ ਆਇ ਵੜੇ ॥ ਤਿਸ ਨੋ ਦੋਖ ਭੀ ਕੋਈ ਨਾਹੀ ॥ ਤਿਸ ਕੋ ਵੜਨੇ ਦਿਚੈ ॥ ਜੋ ਭਲਿ ਕਰਿ ਆਇਆ ਹੈ ॥ ਅਤੇ ਜੋ ਮੇਰਾ ਸਿਖ ਹੈ ਸੋ ਮਿਲੇ ਕੋ ਮੇਲਿ ਲਏਗਾ ॥ ਅਤੇ ਜੇ ਨਾ ਮੇਲੇ ਤਾਂ ਸੰਸਾਰ ਵਿਚਿ ਨਿੰਦਿਆ ਉਠੈਗੀ ॥ ਜੋ ਕੋਈ ਸਿਖ ਗੁਰੂ ਕੇ ਬਚਨਾ ਊਪਰਿ ਚਲਨਿਗੇ ॥ ਤਿਨਾ ਕੇ ਬਾਬ ਨਿਗੁਰੇ ਬਹੁਤੀ ਸਖਤੀ ਕਰਨਿਗੇ ॥ ਅਰੁ ਜੇ ਕੋਈ

ਨਿੰਦਕ ਨਿੰਦਿਆ ਗੁਰੂ ਸੰਗਤਿ ਕੀ ਕਰੈਗਾ ॥ ਸੋ ਨਰਕ ਗਾਮੀ ਹੋਵੈਗਾ ॥ ਜੇ ਸਉ ਪਾਪ ਇਕ ਨੇ ਕੀੜਾ ਹੋਵੈ ਅਰੁ ਦੂਸਰਾ ਸਿਖ ਉਸ ਕੀ ਨਿੰਦਿਆ ਕਰੈ ਤਾਂ ਸਾਰੀ ਬਲਾਇ ਨਿੰਦਕ ਕੇ ਸਿਰ ਪਵੈਗੀ ॥ ਅਤੇ ਕੁੰਭੀ ਨਰਕ ਓਹੁ ਨਿੰਦਕ ॥ ਸਿਖ ਕੇ ਬਦਲੇ ਮਿਲੀਅਨਗੇ ॥ ਅਤੇ ਗੁਰੂ ਸਿਖ ਕੌ ਸੂਲੀ ਕਾ ਕੰਡਾ ਹੋਵੇਗਾ ॥ ਅਤੇ ਜੇ ਕੋਈ ਸਿਖ ਹੋਇ ਕੇ ਬਿ ਸਿਦਕੁ ਹੋਵੈਗਾ ॥ ਸੋ ਭੀ ਨਰਕ ਗਾਮੀ ਹੋਵੈਗਾ ॥ ਅਤੇ ਜੇ ਕੋਈ ਸਿਖ ਭੁਲਾ ਹੋਆ ਫੇਰਿ ਸਰਨੀ ਪਵੈ ਤਾਂ ਫੇਰਿ ਬਖਸੀਐਗਾ ॥ ਪਰ ਨਿੰਦਕ ਸਿਖ ਕੀ ਸਿਖ ਕਉ ਬਹੁਤ ਬੁਰੀ ਹੈ ॥ ਏਹ ਸਾਧ ਬਚਨ ਫਿਰਤੇ ਨਾਹੀ ॥ ਭਾਵੈਂ ਸਉ ਜਤਨ ਕਰੈ ॥ ਨਿੰਦਕ ਕਾ ਛੁਟਕਾਰਾ ਨਾਹੀ ॥ ਫੇਰਿ ਅਜਿਤੇ ਰੰਧਾਵੇ ਅਰਦਾਸਿ ਕੀਤੀ ॥ ਜੀ ਸਚੇ ਪਾਤਿਸਾਹੁ ॥ ਇਨਾਂ ਜੀਆਂ ਕੀ ਵੰਸੁ ਹੈ ॥ ਜਿਉਂ ਜਿਉਂ ਤੇਰਾ ਭਾਣਾ ਹੈ ਤਿਵੈਂ ਤਿਵੈਂ ਹੋਇਗਾ ॥ ਬਚਾ ਜੰਬਿ ਦਸਵਾ ਜਾਮਾ ਬਦਲੀਐਗਾ ॥ ਤਬਿ ਨਉ ਮਹੀਨੇ ਕੰਨਿਆ ਰੂਪ ਖਲੀਐਗਾ ॥ ਸਲੋਕ ॥ ਪਾਨਾ ਬੀੜਾ ਹਥਿ ਕਰਿ ਸਤਿਗੁਰ ਭਏ ਬਸੀਠ ॥ ਆਗੈ ਗਨਕਾ ਉਠਿ ਖੜੀ ਆਉ ਹਮਾਰੇ ਮੀਤ ॥ ਚੋਰ ਜਾਰ ਤਕੇ ਘਣਾ ਬਹੁ ਬਿਧਿ ਕਰਹਿ ਪੁਕਾਰ ॥ ਸਾਂਗੀ ਸਾਂਗ

ਪੂਰਨਿ ਕਰੈ ਜਪੁ ਨਾਨਕ ਨਿਰੰਕਾਰ ॥ ੪੫ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ ਇਕ ਅਵੇਹਾ ਸਮਾਂ ਆਵੈਗਾ ॥ ਗਨਕਾ ਗੁਰੂ ਕੀ ਭਗਤਨੀ ਹੋਵੈਗੀ ॥ ਗੁਰੂ ਗਨਕਾ ਦੇ ਘਰ ਜਾਵੈਗਾ ॥ ਅਤੇ ਗਨਿਕਾ ਪਾਨਾ ਕਾ ਬੀੜਾ ਲੈ ਕਰਿ ਉਠਿ ਖੜੀ ਹੋਵੈਗੀ ॥ ਕਹੈਗੀ ਆਈਐ ਸਚੇ ਪਾਤਿਸਾਹ ॥ ਇਹ ਜੀਉ ਪਿੰਡ ਘਰ ਬਾਰੁ ਤੇਰਾ ਹੈ ॥ ਜਾਂ ਇਤਨੀ ਬੇਨਤੀ ਗਨਿਕਾ ਕਰੈਗੀ ॥ ਤਾਂ ਬੀੜਾ ਹਥੋਂ ਉਠਾਇ ਲਏਗਾ ॥ ਕਹੈਗਾ ॥ ਜੋ ਹਮ ਤੁਮਾਰੇ ਮਹਿ ਬਾਸਾ ਕਰਹਿੰਗੇ ॥ ਤਾਂ ਅਗੇ ਗਨਕਾ ਭਗਤਨੀ ਅਰਦਾਸ ਕਰੈਗੀ ॥ ਜੀ ਸਚੇ ਪਾਤਿਸਾਹੁ ॥ ਜੀਉ ਪਿੰਡ ਘਰ ਬਾਰ ਤੇਰਾ ਹੈ ॥ ਬਸੀਐ ਜੀ ॥ ਪਰੁ ਨਰ ਨਾਰਾਇਣ ਹੈਂ ਤੂੰ ॥ ਅਰੁ ਮੈਂ ਗਨਿਕਾ ਅਗਨਿ ਸਰੂਪ ਹਾਂ ॥ ਅਤੇ ਗਰੀਬ ਨਿਵਾਜ ! ਏ ਸੰਸਾਰ ਪਾਪੀ ਨਿੰਦਿਆ ਕਰਨਿਗੇ ॥ ਏਹ ਗੁਰੂ ਕੈਸਾ ਹੈ ॥ ਜੋ ਗਨਕਾ ਕੇ ਘਰਿ ਆਇ ਬੈਠਾ ਹੈ। ਇਸ ਸੰਸਾਰ ਵਿਚ ਵਡਾ ਧੁੰਧੁਕਾਰ ਵਰਤ ਜਾਵੈਗਾ ॥ ਅਤੇ ਘਣੀ ਬਿ ਮਿਦਕ ਹੋਇ ਜਾਵੈਗੀ ॥ ਸਚੇ ਪਾਤਿਸ਼ਾਹ ਤੂੰ ਸਭ ਕਿਛੁ ਜਾਣੀ ਜਾਣੁ ਹੈਂ ॥ ਕਿਛੁ ਕਹਣੇ ਕੀ ਬਿਧਿ ਨਾਹੀ ॥ ਜਾਂ ਇਤਨੀ ਅਰਦਾਸ ਗਨਕਾ ਕਰੈਗੀ ॥ ਤਾਂ ਗੁਰੂ ਖਰਾ

ਖੁਸ਼ੀ ਹੋਵੈਗਾ ॥ ਕਹੇਗਾ ॥ ਗਨਕਾ ਤੇਰੀ ਅਰਦਾਸ ਗੁਰੂ ਸੁਣੀ ॥ ਭਲਾ ਇਕ ਨਉਂ ਮਹੀਨੇ ਤੇਰੇ ਵਿਚ ਗੁਪਤਿ ਹੋਇ ਖੇਲੈਂਗੇ ॥ ਗੁਰੂ ਕਾ ਬਚਨ ਅਕਾਰਥ ਨਾਹੀ ਜਾਂਦਾ ॥ ਭਲਾ ਤੇਰੀ ਅਰਦਾਸ ਸੁਣੀ ॥ ਸੁਣ ਕੇ ਸਾਂਗੁ ਬਖਸਿਆ ॥ ਬਚਾ ਅਜਿਤਿਆ ਗਨਕਾ ਕਹੈਗੀ ਗੁਰੂ ਮੰਨੈਗਾ ॥ ਗਨਕਾ ਪਿਛੇ ਕਈ ਕੋਟਿ ਪਾਪੀ ਬਖਸੇ ਜਾਨਿਗੇ ॥ ਤਿਸੁ ਗਨਕਾ ਦੇ ਘਰ ਨਿਵਾਸ ਕਰੇਗਾ ॥ ਮਹੀਨੇ ਨਉਂ ॥ ਜਾਨਣਗੇ ਜੋ ਗੁਰੂ ਕੋਈ ਨਾਹੀ ॥ ਗੁਰੂ ਕਿਥੇ ਰਹਿੰਦਾ ਹੈ ॥ ਪਰ ਵਹੁ ਯਾਰਵਾਂ ਜਾਮਾ ਗਨਕਾ ਰੂਪ ਹੋਇ ਨਉਂ ਮਹੀਨੇ ਗੁਪਤ ਵਰਤੇਗਾ ॥ ਤਾਂ ਫੇਰਿ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ॥ ਫਿਰਿ ਸਿਖ ਕਿਸ ਕੀ ਪੈਰੀ ਪਵਨਿਗੇ ॥ ਕਉ ਕਰਿ ਵਰਤਾਰਾ ਵਰਤੇਗਾ ॥ ਅਤੇ ਫੇਰਿ ਗੁਰੂ ਆਪਣੇ ਘਰਿ ਜਾਮਾ ਲਏਗਾ ॥ ਕੇ ਅਵਰ ਘਰ ਲਏਗਾ ॥ ਤਾਂ ਬੋਲਣਾ ਹੋਇਆ ॥ ਜਿਥੇ ਸਾਹਿਬ ਮਿਹਰਵਾਨ ਹੋਂਦਾ ਹੈ ਤਿਥੇ ਹੀ ਬਖਸਦਾ ਹੈ ॥ ਕੀ ਘਰ ਕੀ ਬਾਹਿਰ ॥ ਇਹ ਆਦਿ ਜੁਗਾਦਿ ਗੁਰੂ ਚੇਲੇ ਕੀ ਹੈ ॥ ਅਤੇ ਬਚਾ ਅਜਿਤਿਆ ਤੈਂ ਜੋ ਕਹਿਆ, ਵਰਤਾਰਾ ਕਿਉਂ ਕਰਿ ਵਰਤੈਗਾ ॥ ਜਬ ਦਸਵਾਂ ਜਾਮਾ ਬਦਲੈਗਾ ॥ ਅਰੁ

ਯਾਰਵਾਂ ਗੁਪਤਿ ਵਰਤੈਗਾ ॥ ਤਾਂ ਪਿਛੇ ਆਪੋ ਆਪਨੀ ਹੋਇ ਵਰਤੈਗੀ ॥ ਕੋਈ ਕਿਸੇ ਕਉ ਬਦੈਗਾ ਨਾਹੀ ॥ ਮਨ ਭਾਂਦੀ ਸਿਖੀ ਚਲੈਗੀ ॥ ਕੇਤੇ ਹੀ ਪੰਥਿ ਗੁਰੂ ਕੇ ਘਰਿ ਵਿਚ ਹੋਇ ਜਾਵਨਿਗੇ ॥ ਐਸੀ ਕਲ ਖਰਾਬ ਕਰੈਗੀ ॥ ਏਕ ਪਿਤਾ ਕੇ ਬੇਟੇ ਕੋਈ ਕਿਸੀ ਸੋਂ ਨਾ ਰਲੈਗਾ ॥ ਸਲੋਕੁ ॥ ਗੁਰ ਚੇਲੇ ਰਹਿਰਾਸ ਅੰਤਰ ਵੇਖੋ ਟੋਹਿ ॥ ਸੁਆਂਗੀ ਹਰਿ ਪ੍ਰਭ ਹੋਇਆ ਨਾਹੀ ਮਿਲਾਵੈ ਤੋਹਿ ॥ ੪੬ ॥ ਤਿਸਕਾ ਪਰਮਾਰਥੁ ॥ ਭਾਈ ਅਜਿਤਿਆ ਫੇਰਿ ਬਾਰਵਾਂ ਜਾਮਾਂ ਗੁਰੂ ਪਹਿਰੇਗਾ ॥ ਬਾਰਵਾਂ ਜਾਮਾ ਗੁਰੂ ਅਵੇਹਾ ਪਹਿਰੈਗਾ ॥ ਨਿਰਲੰਭ ਅਲੰਭ ਸਭ ਤੇ ਨਿਆਰਾ, ਨਿਰਲੇਪ ਦੁਨੀਆਂ ਤੇ ਰਹੈਗਾ ॥ ਆਪ ਕਉ ਜਣਾਵੈਗਾ ਨਾਹੀ ॥ ਨਿਰਮੋਹੁ ਰਹੈਗਾ ॥ ਅਤੇ ਅਲੰਬ ਜੋ ਹੈ ਸੋ ਸੋ ਪਾਰਬ੍ਰਹਮ ਕੀ ਜੋਤਿ ਹੈ ॥ ਤਿਥੈ ਬਾਸਾ ਕਰੈਗਾ ॥ ਤਿਸ ਕਉ ਕੋਈ ਲਖ ਨ ਸਕੈਗਾ ॥ ਸੂਲੀ ਸਬਦਿ ਉਧਰੀਐਗਾ ॥ ਸਬਦੁ ਕਮਾਈਐਗਾ ॥ ਤਿਸ ਸਬਦੁ ਕੇ ਮਾਰਗਿ ਚਲੀਐਗਾ ॥ ਅਰੁ ਜੋ ਸਿਖ ਹੋਵਨਿਗੇ ਤਿਨ ਕਉ ਭੀ ਸਬਦੁ ਹੀਕਾ ਮਾਰਗੁ ਦਸੇਗਾ ॥ ਇਤ ਕਰ ਕੈ ਜਗਤ ਵਿਚ ਜੈ ਕਾਰ ਹੋਵੈਗਾ ॥ ਉਸਤਿਤ

ਹੋਵੈਗੀ ॥ ਅਰੁ ਜਹਾਂ ਤੀਕ ਕੋਈ ਸਿਖ ਤ੍ਰੁਟਾ ਭੰਨਾ ਹੋਵੈਗਾ ॥ ਸਭ ਜਾਇ ਪੈਰੀ ਪਵੈਗਾ ॥ ਉਹ ਮਹਲੁ ਨਵੇਂ ਲੇਖੇ ਹੋਇਗਾ ॥ ਅਤੇ ਨਵੇਂ ਹੀ ਲੇਖੇ ਸਿਖ ਹੋਵਨਿਗੇ ॥ ਸਾਂਗ ਬਖਸ ਕਰਿ ਗੁਰੂ ਬੋਹਿਥਾ ਹੋਵੈਗਾ ॥ ਜੋ ਸਿਖ ਹੋਵੈਗਾ ॥ ਸਭ ਬੋਹਿਥੇ ਪਰਿ ਚੜੇਗਾ ॥ ਭਾਈ ਅਜਿਤਿਆ ਕੋਈ ਸਤਿਗੁਰੂ ਕਉ ਮਿਲਿਆ ਚਾਹੇ ॥ ਤਾਂ ਸਭੇ ਗਲਾਂ ਕਬੂਲ ਕਰੇ, ਤਾਂ ਸਤਿਗੁਰੂ ਕੌ ਮਿਲੈ ॥ ਤਾਂ ਸਤਿਗੁਰੂ ਕੇ ਸਬਦਿ ਨਾਲ ਭਿਜੈ ॥ ਅਤੇ ਵਚਨਾ ਉਪਰਿ ਚਲੈ ॥ ਪਰੁ ਜਿਨਾ ਪਾਸੋਂ ਏਹ ਕਰਮੁ ਨ ਹੋਵਨਿਗੇ ॥ ਸੰਸਾਰ ਕੀ ਲਾਜ ਕਉ ਮਰਨਿਗੇ ॥ ਉਨਾ ਕਉ ਗੁਰੂ ਨ ਮਿਲੈਗਾ ॥ ਭਾਈ ਅਜਿਤਿਆ ਦਸਵੇਂ ਜਾਮੇਂ ਗੁਰੂ ਕਾ ਪੰਥ ਚਲੈਗਾ ॥ ਪਰੁ ਗੁਰੂ ਕੇ ਵਚਨਾ ਤੇ ਬੇ ਮੁਖਿ ਹੋਵਨਿਗੇ ॥ ਜੋ ਗੁਰੂ ਕਾ ਬਚਨੁ ਏਹੁ ਹੈ ॥ ਜੋਰ ਜੁਲਮ, ਚੋਰੀ, ਜਾਰੀ, ਪਰ ਨਿੰਦਿਆ, ਜੋ ਮੇਰਾ ਸਿਖ ਹੋਵੈ ਸੋ ਨਾ ਕਰੈ ॥ ਸੋ ਜਾਂ ਗੁਰੂ ਜਾਮਾ ਬਦਲੈਗਾ ਤਾਂ ਸਭ ਏਹੀ ਸਿਖ ਕਰਮ ਕਰਨਿਗੇ॥ ਤਿਸ ਕਰ ਕੇ ਫੇਰਿ ਨਰਕ ਗਾਮ ਹੋਵਨਿਗੇ ॥ ਗੁਰੂ ਸਬਦ ਕਾ ਰੰਗੁ ਨਾ ਲਗੈਗਾ ॥ ਕਲੀ ਕਾਲ ਵਿਚਿ ਡਬੁਨਿਗੇ ॥ ਬਚਾ ਬਾਰਵਾਂ ਮਹਲੁ ਭੀ ਕਰੜਾ ਮਾਰਗੁ ਦਸੇਗਾ ॥ ਤਾਂ ਫੇਰ ਅਜਿਤੇ

ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ॥ ਪਿਛਲਾ ਕਮਾਇਆ ਏਵੇਂ ਹੀ ਬਰਬਾਦਿ ਗਿਆ ॥ ਪਾਤਿਸ਼ਾਹ ਤੇਰਾ ਨਾਮੁ ਜਪਦੇ ਗਾਂਵਦੇ ਸੀ ॥ ਤਾਂ ਬੋਲਨਾ ਹੋਇਆ ॥ ਬਚਾ ਸਬਦੁ ਵਿਚਿ ਭੀ ਗੁਰੂ, ਕਾਮ ਕ੍ਰੋਧ ਪਰ ਨਿੰਦਾ ਮਨਹਿ ਹੈ ॥ ਸੋਈ ਕਮਾਵਨਿਗੇ ॥ ਪੜ੍ਹਨਗੇ, ਗਾਵਨਿਗੇ, ਗਾਵਨਿਗੇ ਪਰ ਕਮਾਇ ਨਾ ਸਕਨਿਗੇ ॥ ਅਤੇ ਦਸਵਾਂ ਮਹਿਲ ਮਨਿ ਵਸਾਇਨਗੈ ॥ ਅਤੇ ਆਖਨਿਗੇ ॥ ਜੋ ਗੁਰੂ ਇਵ ਹੀ ਆਖਦਾ ਹੈ ॥ ਅਤੇ ਸਿਖ ਆਪ ਵਿਚ ਆਖਨਿਗੇ ਜੋ ਸਿਖ ਕੋਈ ਨਾਹੀ ॥ ਅਤੇ ਆਪ ਬਿਗਸੀਐਗਾ ਕਲੀ ਕਾਲ ਵਿਖੈ ਦਸਵਾਂ ਅਵਤਾਰ ਭਾਰੀ ਮਹਲ ਹੋਵੈਗਾ ॥ ਅਤੇ ਮੁਖ ਵਾਕ ਕਰਕੇ ਸਭ ਸੇ ਕੋ ਭੁਲਾਇ ਦੇਵੈਗਾ ॥ ਗੁਰਾਂ ਨਾਲੋਂ ਭੁਲਨਿਗੇ ॥ ਨਿੰਦਿਆ ਕਰਨਿਗੇ ॥ ਨਿੰਦਿਆ ਮਨਹਿ ਹੈ ॥ ਤਾਂ ਫ਼ੇਰ ਨਿੰਦਿਆ ਕਰਿ ਚਉਰਾਸੀ ਮੇਲੀਅਨਿਗੇ ॥ ਸੁਲੋਕ ॥ ਮਾਸ ਕੀੜਾ ਲਗਾ ਬੁਰਿਆਰਿ ॥ ਭਾਉ ਕੇ ਫਕੜ ਹੋਇ ਖੁਆਰੁ ॥ ਸਭ ਕਲਿ ਡੂਬੇ ਨਿੰਦ ਗੁਬਾਰ ॥ ਨਾਨਕ ਦਸਵਾਂ ਰੂਪ ਅਪਾਰ ॥ ੪੭ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ ਮਾਸ ਜੋ ਹੈ ਸੋ ਮਾਯਾ ਹੈ ॥ ਅਤੇ ਕੀੜਾ ਸੰਸਾਰ ਹੈ ॥ ਸੋ ਸੰਸਾਰ ਐਸਾ ਬੁਰਾ ਹੋਇ

ਲਗੈਗਾ ਮਾਇਆ ਨੋ ॥ ਜੈਸੇ ਮਾਸ ਕਉ ਕੀੜਾ ਲਗਦਾ ਹੈ ॥ ਤਿਉ ਕਲੂ ਕੇ ਲੋਕ ਮਾਇਆ ਕਉ ਲਗਨਿਗੇ ॥ ਪਰਮੇਸਰ ਕੇ ਜਪੁ ਤਪੁ ਤੇ ਭੁਲ ਜਾਵਨਿਗੇ ॥ ਭਾਈ ਅਜਿਤਿਆ ਸਬਦ ਵਿਚ ਕਾਮ ਕ੍ਰੋਧ, ਝੂਠ ਪਰ ਨਿੰਦਿਆ ਮਨਹਿ ਹੈ ॥ ਸੋ ਉਹ ਕਮਵਾਨਿਗੇ ॥ ਸਬਦਿ ਪੜਨਿਗੇ ਪਰ ਕਮਾਇ ਨ ਸਕਨਿਗੇ ॥ ਤਾਂ ਸਬਦਿ ਉਲਟਿ ਕੈ ਮਸਾਨ ਜਿਉਂ ਸੰਸਾਰ ਕਉ ਜਲਾਇ ਮਾਰੈਗਾ ॥ ਗਿਰਾਸ ਲਏਗਾ ॥ ਏ ਕਲਜੁਗ ਕੇ ਲੋਕ ਅਵੇਹੇ ਨਿੰਦਿਆ ਕਰਨਿਗੇ ॥ ਆਪੋ ਆਪਨੇ ਮਤਿ ਚਲਨਿਗੇ ॥ ਤਿਤ ਸਮੇਂ ਗੁਰੂ ਨਜਰੀਂ ਨਾ ਆਵੈਗਾ ॥ ਪਾਪ ਬਹੁਤ ਹੋਵੈਗਾ ॥ ਇਸ ਰਉਸਿ ਕਲਿ ਸੰਸਾਰ ਕਉ ਡੋਬੇਗੀ ॥ ਜਿਉਂ ਦੂਰਾ ਚਾਰਨਿ ਇਸਤਰੀ ਹੋਂਦੀ ਹੈ ॥ ਅਤੇ ਖਸਮ ਉਸ ਕਉ ਤਿਆਗ ਦੇਂਦਾ ਹੈ ॥ ਹੋਰ ਦਰਿ ਦਰਿ ਖੁਆਰ ਹੋਂਦੀ ਫਿਰਦੀ ਹੈ ॥ ਭਉਂਕਦੀ ਹੈ, ਆਪ ਕਉ ਹੇਸਾਵੰਦੀ ਹੈ ॥ ਉਸ ਕੀ ਨਿਆਈਂ ਕਲਿ ਕੇ ਲੋਕਾਂ ਕਾ ਗੁਰੂ ਤਿਆਗ ਕ੍ਰਰੈਗਾ ॥ ਤਾਂ ਦਰਿ ਦਰਿ ਖੁਆਰ ਹੋਵਨਿਗੇ ॥ ਅਤੇ ਖਰਾਬ ਭੀ ਹੋਵਨਿਗੇ ॥ ਪਰ ਬੀਜ ਵਾਸਤੇ ਇਕ ਕੋਈ ਕੋਟੇ ਮਧੇ ਸਿਖ ਹੋਵਨਿਗੇ ॥ ਸੋ ਆਖਨਿਗੇ ਜੋ ਸਭ

ਗੁਰੂ ਕੀ ਹੈ ॥ ਭਾਣੇ ਖਾਵੰਦੁ ਹੈ ॥ ਆਪਨੇ ਚੋਜ ਕੀਤੇ ਹੈਸੁ ॥ ਉਹ ਕਿਸੇ ਕੀ ਨਿੰਦਿਆ ਨ ਕਰਨਿਗੇ ॥ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ॥ ਜੋ ਤੇਰੇ ਪਾਸੋਂ ਤੁਟਨਨਿਗੇ ਤਿਨ ਕਾ ਕੁਛੁ ਫੇਰਿ ਭੀ ਉਧਾਰ ਹੋਵੈਗਾ ॥ ਤਾਂ ਬੋਲਨਾ ਹੋਇਆ ॥ ਫੇਰ ਨਵੇਂ ਲੇਖੇ ਸਿਖ ਹੋਵਨਿਗੇ ਸਭ ਗੁਰੂ ਨੂੰ ਮਿਲਨਿਗੇ ॥ ਅਤੇ ਨਵੇਂ ਲੇਖੇ ਸਬਦਿ ਬਾਣੀ ਉਚਰੀਐਗੀ ॥ ਤਾਂ ਸਤਿਗੁਰੂ ਉਧਾਰ ਕਰੈਗਾ ॥ ਸਲੋਕ ॥ ਜੁਗਾ ਜੁਗੰਤਰ ਸਤਿਗੁਰੂ ਹੈ ॥ ਦੂਸਰ ਹੋਆ ਨ ਹੋਗੁ ॥ ਚਉਰਾਸੀ ਜਾਮੇ ਪਹਿਰ ਕੇ ਪਾਛੇ ਹੋਆ ਅਲੋਪ ॥ ਸਤਰਿ ਜਾਮੇ ਭਗਤ ਜਨਿ ਚਉਦਾਂ ਸਤਿਗੁਰੂ ਰਾਇ ॥ ਗੁਰਮੁਖਿ ਹੋਇ ਸੋ ਮਿਲ ਰਹੇ ਮਨਮੁਖ ਮਿਲੈ ਸਜਾਇ ॥ ਭਰਿ ਬੇੜੇ ਲੈ ਜਾਹਿਗੇ ਸਾਧ ਜਨਾ ਕੇ ਪੂਰ ॥ ਬੇ ਮੁਖਿ ਤੁਟੇ ਤੁਟਿ ਮੂਏ ਸਨ ਮੁਖਿ ਭਏ ਕਬੂਲ ॥ ਗੁਰਮੁਖਿ ਜਿਨੀ ਜਾਣਿਆ ਮਿਟਿ ਗਿਆ ਆਵਣ ਜਾਣ ॥ ਨਾਨਕ ਜਾਤਾ ਖਸਮ ਜਿਨਿ ਆਏ ਤੇ ਪਰਵਾਨ ॥ ੪੮ ॥ ਤਿਸਕਾ ਪ੍ਰਮਾਰਥੁ ॥ ਜੁਗਾ ਜੁਗੰਤਰਿ ਗੁਰੂ ਅਟਲੁ ਹੈ ॥ ਦੂਸਰਾ ਨ ਕੋਈ ਹੋਇਆ ਹੈ ਨਾ ਹੋਇਗੋ ॥ ਗੁਰੂ ਚਉਰਾਸੀ ਜਾਮੇ ਪਹਿਰਸੀ ॥ ਤਿਸ ਵਿਚਿ ਸਤਰਿ ਜਾਮੇ ਭਗਤਿ ਹੋਵਨਿਗੇ ॥

ਅਤੇ ਚਉਦਾਂ ਜਾਮੇ ਗੁਰੂ ਆਪ ਪਹਿਰੈਗਾ ॥ ਆਪ ਪਰਮੇਸਰ ਨਿਹਕੇਵਲ ॥ ਜੋ ਕੋਈ ਦਰਸਨ ਲਗੇਗਾ ॥ ਸੋ ਉਧਰੈਗਾ ॥ ਜੋ ਪਰਤੀਤ ਕਰੈਗਾ ਸੋ ਬਿਨਾ ਕਮਾਈ ਤਰਿ ਜਾਵੈਗਾ ॥ ਨਾਲੇ ਕੁਟੰਬ ਭੀ ਸਭ ਤਰਾਵੈਗਾ ॥ ਜੇਹੜਾ ਬੇਮੁਖ ਹੋਵੈਗਾ ॥ ਸੋ ਤੁਟੈਗਾ ॥ ਤਿਨਾ ਕੌਸਜਾਇ ਮਿਲੈਗੀ ॥ ਫੇਰਿ ਭੰਨਿ ਘੜੀਅਨਿਗੇ ॥ ਜੋ ਖਸਮ ਕੋ ਪਛਾਨਨਿਗੇ ਸੋ ਆਵਾ ਗਵਨ ਤੇ ਰਹਿਤ ਹੋਵਨਿਗੇ ॥ ਬਚਾ ਗੁਰੂ ਕੈ ਦਰਸਨਿ ਲਗਾ ਸੋ ਮੁਕਤ ਹੋਵੈਗਾ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ॥ ਸਚੇ ਪਾਤਸਾਹ ॥ ਤੇਰਾ ਬਚਨ ਹੋਆ ॥ ਜੋ ਕੋਈ ਇਸ ਮਹਿਲ ਕਾ ਦਰਸਨਿ ਕਰੇਗਾ ॥ ਸੋ ਮੁਕਤਿ ਹੋਵੈਗਾ ॥ ਅਤੇ ਜੋ ਸੰਸਾਰ ਪਿਛੈ ਰਹੈਗਾ ॥ ਤਿਨਾ ਕੀ ਕਿਉ ਕਰਿ ਗਤਿ ਹੋਵੈਗੀ ॥ ਤਾਂ ਬੋਲਨਾ ਹੋਇਆ ॥ ਸਲੋਕੁ ॥ ਧੁੰਧੂਕਾਰ ਜੋ ਵਰਤਸੀ ਨਾ ਹਿੰਦੂ ਨਾ ਮੁਸਲਮਾਨ ॥ ਰਾਮ ਰਹੀਮ ਨਾ ਜਾਣਸਨਿ ਨ ਕੋ ਕਹੈ ਕਲਾਮੁ ॥ ਨਾ ਗਾਇਤਰੀ ਨਾ ਤਰਪਣੋ, ਨਾ ਫਾਇਤਾ ਨ ਦਰੂਦ ॥ ਨਾ ਤੀਰਥ ਨਾ ਦੇਹੁਰਾ ਨਾ ਦੇਵੀ ਕੀ ਪੂਜ ॥ ਗੁਰਮੁਖਿ ਕੋਇ ਨਾ ਜਾਣਸੀ ਨਾ ਕੋ ਲਏ ਉਪਦੇਸ ॥ ਇਕੋ ਵਰਨਿ ਵਖਾਣੀਐ ਨਾ ਕੋ ਕਰੈ ਆਦੇਸ ॥ ਬੇਦ ਕਤੇਬ ਨਾ ਜਾਣਸਨਿ ਨਾ

ਦੇਹੁਰਾ ਮਸੀਤ ॥ ਰੋਜਾ ਬਾਂਗ ਨ ਵਰਤ ਨੇਮ ਨਾ ਕਢੈ ਹਦੀਸ ॥ ਕੋਇ ਨਾ ਕਿਸ ਹੀ ਜਾਣਸੀ ਨਾ ਕੋ ਕਰੈ ਸਲਾਮ ॥ ਨਾਨਕ ਸਬਦਿ ਵਰਤਾਇਸੀ ਕੋਟੀ ਮਧੀ ਜਾਨਿ ॥ ੪੯ ॥ ਤਿਸਕਾ ਪ੍ਰਮਾਰਥੁ ॥ ਬਚਾ ਅਜਿਤਿਆ ਜਦਹੁ ਗੁਰੂ ਸੰਸਾਰ ਤੇ ਅਦਿਸਟਿ ਹੋਇਗਾ ॥ ਤਾਂ ਪਿਛੈ ਐਸੀ ਸੰਸਾਰ ਵਿਚ ਵਰਤਿ ਜਾਵੈਗੀ ॥ ਕੋਈ ਕਿਸੇ ਕਉ ਨਾ ਜਾਣੈਗਾ ॥ ਧੁੰਧੂਕਾਰ ਵਰਤਿ ਜਾਵੈਗਾ ॥ ਅਵੇਹੇ ਮਨ ਮੁਖਿ ਹੋਵਨਿਗੇ ॥ ਨਾ ਹਿੰਦੂ ਜਾਣੀਅਨਿਗੇ ॥ ਨਾ ਮੁਸਲਮਾਨ ਜਾਣੀਅਨਿਗੇ ॥ ਨਾ ਰਾਮ ਕੋ ਮੰਨਣਿਗੇ ਨਾ ਰਹੀਮ ਕੋ ॥ ਨਾ ਗਾਇਤਰੀ ਨਾ ਤਰਪਣਿ ॥ ਨਾ ਇਨਸਾਨ ਨਾ ਧਰਮੁ, ਨਾ ਵਰਤ ਨੇਮ ਨਾ ਤੀਰਥ ਨਾ ਪੂਜਾ, ਨਾ ਦੇਉ ਨਾ ਦੇਹੁਰਾ ॥ ਨਾ ਧਰਮਸਾਲ ਨਾ ਮਸੀਤ ॥ ਨਾ ਬਾਂਗ ਨਾ ਨਿਮਾਜ, ਨਾ ਫਾਇਤਾ ਨਾ ਦੁਆਇ ਨਾ ਸਲਾਮੁ ॥ ਨਾ ਕੋ ਕਿਸੇ ਧਿਆਇ ਸੀ ॥ ਨਾ ਦੇਵੀ ਕੀ ਪੂਜਾ, ਸੰਸਾਰ ਇਕ ਵਰਨਿ ਹੋਇ ਜਾਇਗਾ ॥ ਅਤੇ ਸਬਦਿ ਗੁਰੂ ਕਾ ਕਿਥਾਈ ਵਿਰਲਾ ਹੋਇਗਾ ॥ ਤਿਤ ਸਮੇਂ ਜੋ ਕੋਈ ਕਿਤੇ ਜਾਇ ਪਰਮੇਸਰ ਕਾ ਨਾਮੁ ਲਏਗਾ ॥ ਤਿਸ ਕਉ ਮਾਰਨਿਗੇ ॥ ਐਸਾ ਵਰਤਾਰਾ ਵਰਤ ਜਾਵੇਗਾ ॥ ਦੁਹਾਂ ਧਿਰਾਂ ਕਾ ਨਾਸ ਹੋਇ ਜਾਇਗਾ ॥

ਤਾਂ ਉਤਿ ਸਮੇਂ ਇਕ ਭਗਤ ਪੈਦਾ ਹੋਇਗਾ ॥ ਸੋ ਬਾਹਰਿ ਨੀਲ ਵਸਤਰ ਪਹਿਰੇਗਾ ॥ ਅਤੇ ਅੰਤਰਿ ਸਬਦਿ ਪੋਥੀ ਉਚਰੇਗਾ ॥ ਤਾ ਉਸ ਦੇ ਵਾਸਤੇ ਇਕ ਅਵਤਾਰ ਪੈਦਾ ਹੋਇਗਾ ॥ ਤਦ ਸਬਦਿ ਅਲਪਿ ਹੋਇ ਜਾਏਗਾ ॥ ਕਿਥਾਊ ਵਿਰਲਾ, ਉਸੇ ਭਗਤਿ ਪਾਸ ਹੋਵੈਗਾ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ॥ ਜੀ ਸਚੇ ਪਾਤਿਸਾਹ ॥ ਉਹੁ ਕਉਣ ਅਉਤਾਰ ਹੋਇ ਉਤਰਸੀ ॥ ਤਾਂ ਬੋਲਨਾ ਹੋਆ ॥ ਸਲੋਕ ॥ ਨਿਹਕਲੰਕ ਹੋਇ ਉਤਰਸੀ ਮਹਾਂ ਬਲੀ ਅਵਤਾਰ ॥ ਸੰਤ ਰਛਿਆ ਜੁਗੁ ਜੁਗੁ ਕਰੇ ਦੁਸ਼ਟਾਂ ਕਰੈ ਸੰਘਾਰ ॥ ਨਵਾਂ ਧਰਮ ਚਲਾਇਸੀ ਜਗ ਹੋਮ ਵਹਿਵਾਰ ॥ ਨਾਨਕ ਕਲਿਜੁਗ ਤਾਰਸੀ ਕੀਰਤਨੁ ਨਾਮੁ ਅਧਾਰੁ ॥ ੫੦ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ, ਗੁਰੂ ਸੰਸਾਰ ਵਿਚ ਜੋ ਆਇਆ ਹੈ ਸੋ ਪਰਉਪਕਾਰ ਕੇ ਵਾਸਤੇ ॥ ਜਾਂ ਤੇਹਰਵਾਂ ਜਾਮਾ ਸੰਪੂਰਨ ਕਰੈਗਾ ॥ ਤਾਂ ਸੰਸਾਰ ਵਿਚਿ ਸੁੰਨ ਵਰਤ ਜਾਵੈਗੀ ॥ ਜਿਥੇ ਕੁਛੁ ਪੂਜਾ ਚਰਚਾ ਸੁਣਨਿਗੇ ॥ ਤਿਥੈ ਹਥਿ ਮਾਰਨਿਗੇ ॥ ਤੁਰਕ ਕਾ ਤੇਜ ਹੋਵੈਗਾ ॥ ਉਤਿ ਸਮੇਂ ਇਕ ਸੰਤ ਪ੍ਰਮੇਸਰ ਕੀ ਪੂਜਾ ਕਰੇਗਾ ॥ ਤਿਸਕੇ ਘਰਿ ਨਾਰਿ ਚੰਦਰੀ ਹੋਵੈਗੀ ॥ ਉਹ ਨਾਰਿ ਜਾਇ

ਲੋਕਾਂ ਅਗੇ ਚੁਗਲੀ ਕਰੈਗੀ ॥ ਤਿਤ ਕਰਿਕੈ ਸੰਤ ਕੋ ਦਈਅਤ ਬਹੁਤੁ ਦੁਖ ਦੇਵਨਿਗੇ ॥ ਤਾਂ ਉਸਿ ਸੰਤ ਕੇ ਵਾਸਤੇ ਗੁਰੂ ਚਉਧਵਾਂ ਜਾਮਾ ਪਹਿਰੇਗਾ ॥ ਜਹਾਂ ਤੀਕ ਕੋਈ ਮਲੇਛ, ਸੰਤ ਕਾ ਦੋਖੀ ਹੋਇਗਾ ॥ ਸਭਿ ਚੁਣਿ ਮਾਰੇਗਾ ॥ ਫੇਰਿ ਨਵੇਂ ਧਰਮੁ ਚਲਾਵੈਗਾ ॥ ਜਗ ਹੋਮ ਸਬਦਿ ਸਾਖੀ ਕੀਰਤਨਿ ਹੋਇਗਾ ॥ ਦੂਤਾਂ ਦੁਸ਼ਟਾਂ ਕਉ ਸੰਘਾਰੈਗਾ ॥ ਚਉਰਾਸੀ ਜਾਮੈ ਕਲਿ ਜੁਗ ਪ੍ਰਮਾਨ ਸੰਪੂਰਨ ਕਰੈਗਾ ॥ ਕਲਿਜੁਗ ਕੀ ਮਿਤਿ ਪੂਰਨਿ ਹੋਇਗੀ ॥ ਤਾਂ ਅਜਿਤੇ ਰੰਧਾਵੇ ਅਰਦਾਸਿ ਕੀਤੀ ॥ ਜੀ ਸਚੇ ਪਾਤਿਸਾਹੁ ॥ ਬਖਸ਼ਿ ਲੈਣਾ ਹੈ ॥ ਬਹੁਤ ਗਲਾਂ ਕੀਤੀਆਂ ਹੈਨਿ ॥ ਤਾਂ ਬੋਲਨਾ ਹੋਇਆ ॥ ਏਹ ਗਲਾਂ ਨਾਹੀ ਗੁਰ ਮੰਤਰ ਹੈ ॥ ਜੋ ਕੋਈ ਜੀ ਕਰ ਕੈ ਪੜੇਗਾ ਸੁਣੇਗਾ ॥ ਅਰੁ ਮਨ ਨਾਲ ਹੰਢਾਇਗਾ ॥ ਤਿਸਕਾ ਤਤ ਕਾਲ ਉਧਾਰ ਹੋਇਗਾ ॥ ਇਸ ਗਲਿ ਫੇਰਿ ਨਾਹੀ ॥ ਸਲੋਕੁ ॥ ਅਮਰ ਚਰਨ ਗੁਰ ਦੇਵ ਕੇ ਜਿਹ ਜਨਿ ਰਿਦੇ ਬਸਾਇ ॥ ਮੁਕਤਿ ਜੁਗਤਿਅਰੁ ਮਾਲ ਧਨ ਜੁਗੋ ਜਗੰਤਰਿ ਖਾਹਿ ॥ ਸਬਦਿ ਅਖਰ ਜਿਸੁ ਮਨਿ ਬਸੈ ਛਿਨ ਮਹਿ ਹੋਇ ਉਧਾਰ ॥ ਧੰਨੁ ਪਰਮਾਰਥ ਨਾਨਕਾ ਜਿਤੁ ਲਗਿ ਤਰੈ ਸੰਸਾਰ ॥੫੧ ॥ ਤਿਸਕਾ ਪ੍ਰਮਾਰਥੁ ॥ ਭਾਈ ਅਜਿਤਿਆ

ਬਦਿ ਕੌ ਖੋਜੈਗਾ ॥ ਅਤੇ ਮਨਿ ਵਸਾਏਗਾ ਧਾਰ ਤਤਕਾਲ ਹੋਵੈਗਾ ॥ ਭਾਵੈਂ ਖਤਰੀ ਵੈਸ਼ ਸੂਦਰ ਭਾਵੈਂ ਚੰਡਾਰ ਹੋਵੈ ॥ ਜੋ ਸਬਦਿ ਬਦੁ ਪਰਚੈਗਾ, ਤਿਸਕਾ ਉਧਾਰ ਹੋਵੈਗਾ ॥ ਬਚਾ ਉਹ ਪ੍ਰਮਾਰਥ ਭੀ ਧੰਨ ਹੈ ॥ ਤਿਤੁ ਲਗਿ ਸਾਰ ਤਰੇ ॥ ਇਹ ਹਰਿ ਧਨ ਜੁਗਾ ਜੁਗੰਤਰਿ ਨਿਖੁਟੇਗਾ ਨਾਹੀ ॥ ਹਰਿ ਧਨ ਜੋ ਹੈ ਸੋ ਅਖੁਟ ਭੰਡਾਰ ਹੈ ॥ ਦੋਹਰਾ ॥ ਗੋਸਟਿ ਸਤਿਗੁਰੂ ਨਾਨਕ ਗੁਰੂ ਨਾਨਕ ਨਿਰੰਕਾਰ ਕੀ ਨਾਲਿ ਅਜਿਤੇ ਕੀਆ ਉਚਾਰ ॥ ਜੋ ਸਿਖ ਪੜੇ ਪਰੀਤਿ ਕਰਿ ਸੋਈ ਉਤਰੈ ਪਾਰਿ ॥ ੧ ॥ ਦੋਹਰਾ ॥ ਜਨਮ ਮਰਨ ਤਾ ਕਾ ਮਿਟੈ ਜੋ ਪੜੈ ਪ੍ਰੀਤ ਲਗਾਇ ॥ ਜੀਵਨ ਤਿਸਕਾ ਸਫਲੁ ਹੈ ਨਾਨਕ ਨਾਮ ਧਿਆਇ ॥ ੨ ॥ ਦੋਹਰਾ ॥ ਨਾਨਕ ਮੂਰਤਿ ਨਾਮ ਕੀ ਜਪਿਆਂ ਸਭਿ ਦੁਖ ਦੂਰਿ ॥ ਨਾਨਕ ਤਿਸੁ ਬਲਹਾਰਨੇ ਜੋ ਰਹਿੰਦੇ ਸਦਾ ਹਜ਼ੂਰ ॥

ਗੋਸਟ ਸੰਪੂਰਨ ॥

ੴ ਸਤਿਗੁਰ ਪ੍ਰਸਾਦਿ ॥

# ਕਰਨੀਨਾਮਾ

## ਮਕੈ ਵਿਚ ਕਾਜ਼ੀ ਰੁਕਨ ਦੀਨ ਨਾਲ

ਨਾਨਕ ਆਖੈ ਰੁਕਨ ਦੀਨ ਸੱਚਾ ਸੁਣਹੁ ਜਬਾਬ ॥ ਪੜੈ ਸੁਣੈ ਜੋ ਪ੍ਰੀਤਿ ਕਰਿ ਛੁਟਨ
ਦਸਵਾਂ ਜਾਮਾ ਪਹਿਰ ਕੇ ਬੈਠੂੰ ਪੁਰ ਕਰਤਾਰ ॥ ਔਰੰਗਜ਼ੇਬ ਬਾਦਿਸ਼ਾਹ ਸਿਉਂ ਜੁਧ ਕਰ
ਟੂਕ ਬਲਿ ਆਪਨਾ ਦੇਇ ਕੈ ਭੇਜ ਦਿਆਂਗਾ ਸਿੰਘ ॥ ਦੇਖ ਉਨਾਂ ਨੂੰ ਡੋਲਸੀ ਪਾਤਸਾ
ਦੇਖ ਉਨਾਂ ਬਲੁ ਘਟਿ ਸੀ ਭੁਲ ਜਾਨ ਸਭ ਫੰਧ ॥ ਖਾਲਸਾ ਪੈਦਾ ਹੋ ਗਿਆ ਭਲਨਾ ਕੀਆ
ਅਲੋਪ ਹੋਊ ਤਬ ਰਾਜ ਦੇ ਮਮ ਥਾਪੇ ਗੋਬਿੰਦ ॥ ਬਚਨ ਪਾਲ ਨਹੀਂ ਸਕੈਂਗੇ ਬਹੁਤ ਹੋਇਗੇ
ਰਾਜ ਕਰੂਗਾ ਖਾਲਸਾ ਵਸੈ ਵਿਚ ਪੰਜਾਬੁ ॥ ਚਾਰ ਵਰਨ ਕਾ ਏਕ ਰੂਪੁ ਦੇਖ ਕਰੂੰ ਮੈਂ ਅ
ਜਾੜੇ ਵਿਚੋਂ ਉਠਸਨਿ ਲੁਟੇਂਗੇ ਲਾਹੌਰ ॥ ਪੇਠੋ ਹਾਰ ਕੇ ਸਾਧ ਕੈ ਫਿਰਿ ਲੇਂਵੇਂ ਪਸ਼ੌਰ
ਪੱਕੀ ਅਟਕ ਬਹਾਲਿ ਕੈ ਖੋਹਲੇ ਖੈਹਬਰ ਤੰਗ ॥ ਜਲਾਲਾਬਾਦ ਕੋਊ ਜੀਤ ਕੇ ਕਾਬਲ ਹੋਸੀ ਜੰਗ
ਕਾਬਲ ਰਾਜ ਬਹਾਲ ਕੈ ਗਜ਼ਨੀ ਕੋ ਫਿਰ ਲੇਂਹ ॥ ਮੁਲਖ ਹਜਾਰਾ ਸੋਧ ਕੈ ਕੰਧਾਰ ਕੋ ਕੂਚ ਕਰੇਂਹ
ਬਲਖ ਬੁਖਾਰਾ ਬਗਦਾਦ ਕੋ ਫਿਰ ਲੇਂਵਹਿ ਸਿੰਧਬਲੋਚੁ॥ਉਨ ਮਲਖੋਂ ਕੋ ਸਾਧ ਕੇਜਬਤ ਕਰਹਿ ਸਭ ਲੋਕ ॥
ਮਕਾ ਮਦੀਨਾ ਰੂਮ ਕੋ ਮਰਹਟਾ ਭੀਲ ਫਿਰੰਗ ॥ ਦਖਣ ਪੂਰਬ ਹਿੰਦ ਕੋ ਜੀਤ ਕਰਹਿਗੇ ਜੰਗ ॥
ਦਿਲੀ ਤਖਤ ਪਰ ਬਹੇਗੀ ਆਪ ਗੁਰੂ ਕੀ ਫੌਜ ॥ ਛਤ੍ਰ ਝੁਲੇਗਾ ਸੀਸ ਪਰ ਬਤੀ ਕਰੈਂਗੇ ਮੌਜ ॥
ਉਦੇ ਅਸਤ ਲਉ ਹਮੀਂ ਹੈਂ ਹੋਰੁ ਨ ਰਹਿਸੀ ਕੋਇ ॥ ਰਯਤ ਹੋਏ ਕੇ ਮਿਲੇਗੀ ਸਭ, ਧਰਤੀ ਉਪਰ ਜੋਇ ॥
ਸਚੇ ਸਾਹਿਬ ਦੇ ਰਾਜ ਵਿਚ ਸਤਿਜੁਗ ਹੋਸੀ ਆਨ ॥ ਤਾਬਿਆ ਚਲੇ ਜੋ ਪੰਥ ਕੀ ਖਾਇ ਨ ਜਮ ਕਾ ਬਾਨ ॥
ਫੌਜ ਫਿਰੇ ਅਕਾਲ ਕੀ ਮਕੜੀ ਨਿਆਈਂ ਹੋਇ ॥ ਨੀਲਾ ਬਾਣਾ ਪਹਿਰਕੈ ਹੋਰ ਨ ਦਿਸਈ ਕੋਇ ॥
ਸੁਨਹੁ ਕਾਜੀ ਰੁਕਨ ਦੀਨ ਸਿੰਘ ਕਰੈਂਗੇ ਰਾਜ ॥ ਮਲੇਛ ਸ਼ੇਖ ਸਭ ਖਪੈਂਗੇ ਪੀਰ ਮੁਰੀਦ ਸਹਾਬ ॥
ਏਕੁ ਨਾਮੁ ਸਭ ਜਪੈਂਗੇ ਤਬ ਦੇਖਣ ਆਵੈ ਆਪ ॥ ਬੇਈਮਾਨ ਕਸੂਮਤੀ ਦੇਖ ਨ ਸਕਹਿ ਪ੍ਰਤਾਪ ॥
ਰਯਤ ਹੋਇ ਸਭ ਮਿਲੈਗੀ ਸੂਬੇ ਥਾਪੇ ਆਪ ॥ ਧਰਤੀ ਦੇਵੇ ਅੰਨ ਧਨ ਬਹੁ, ਦੇਵੇ ਡੰਨ ਕਰੇ ਜੋ ਪਾਪ ॥
ਗਊ ਦੁਧ ਬਹੁ ਦੇਂਵੇਗੀ ਪਰਬਤ ਦੇਂਗੇ ਲਾਲ ॥ ਮੇਵੇਸਭ ਤਰ ਦੇਵਹਿਗੇ ਤਬ ਦੇਖੇ ਆਪ ਅਕਾਲ ॥
ਵਾਹਿਗੁਰੂ ਸਭ ਜਪੂੰਗੇ ਮੁਕਤ ਆਪਨੀ ਜਾਣ ॥ ਧਰਮਸਾਲ ਬਹੁ ਹੋਇਗੀ ਛਪੇ ਮਸੀਤ ਕੁਰਾਨ ॥
ਪਰਗਟ ਹੋਇ ਆਪ ਪ੍ਰਭ ਹਰਿਮੰਦਰ ਮੇਂ ਆਇ ॥ ਨਾਮ ਕਹਾਵੇ ਵਾਹਿਗੁਰੂ ਸਿੰਘ ਮਿਲੇ ਤਬ ਧਾ
ਸਚਾ ਪੁਰਖ ਅਖਾਇਕੇ ਦਿਲੀ ਬੈਠੇ ਜਾਇ ॥ ਪਾਤਸਾਹੀ ਸੁਖ ਸਿਉ ਕਰੈ ਵੈਰੀ ਰਹੇ ਨ
ਜਿਧਰ ਕੋਪੇ ਖਾਲਸਾ ਕੰਪੇ ਚੌਦਾਂ ਲੋਇ ॥ ਚੌਦਾ ਸਹੰਸਰ ਵਰਖ ਲਗ ਰਾਜ ਐਸਾ ਹੀ
ਮਾਇਆ ਇਕੱਠੀ ਕਰ ਕੇ ਦੇਹੋਂ ਲੰਗਰ ਲਾਇ ॥ ਨੰਗਾ ਭੁਖਾ ਅਰਥੀਆ ਖਾਲੀ ਕੋਇ ਨਾ
ਨਾਨਕ ਆਖੀ ਰੁਕਨ ਦੀਨ ਏਹ ਵਰਤੇਗੀ ਰੀਤ ॥ ਕਰਨੀਨਾਮਾ ਜੋ ਪੜ੍ਹੇ ਵਧੇ ਸਾਹਿਬ ਸਿਉ
ਦੋਹੀ ਫਿਰੇ ਅਕਾਲ ਕੀ ਨਿੰਦਕ ਟਿਕੇ ਨਾ ਕੋਇ ॥ ਬਨ ਪ੍ਰਬਤ ਸਭ ਭਜੇਂਗੇ ਤਰੇ ਜਗਤ
ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ ॥ ਖੁਆਰ ਹੋਇ ਸਭ ਮਿਲੇਂਗੇ ਬਚੇ ਸ਼ਰਣ